## ਕਵੀ ਬਾਰੇ

ਗੁਰਪ੍ਰੀਤ (ਜਨਮ **1968**, ਮਾਨਸਾ) ਕਿੱਤਾ ਅਧਿਆਪਨ । ਸੰਨ **1996** ਵਿੱਚ ਪਹਿਲਾ ਕਾਵਿ ਸੰਗ੍ਰਹਿ 'ਸ਼ਬਦਾਂ ਦੀ ਮਰਜ਼ੀ' ਪ੍ਰਕਾਸ਼ਿਤ । ਜਿਸ ਨੂੰ ਉਸੇ ਵਰ੍ਹੇ ਦਾ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਮੋਹਨ ਸਿੰਘ ਮਾਹਿਰ ਕਵਿਤਾ ਪੁਰਸਕਾਰ ਮਿਲਿਆ । ਕੁਝ ਰੇਖਾਂਕਨ ਹੰਸ, ਜਨਸਤਾ, ਵਾਗਰਥ ਅਤੇ ਸੰਡੇ ਅਬਜ਼ਰਵਰ ਵਿੱਚ ਪ੍ਰਕਾਸ਼ਿਤ । ਚਿਤਰਕਾਰੀ ਦਾ ਵੀ ਸ਼ੌਕ ।

ਪਤਾ – ਵਾਰਡ **5**, ਗਲੀ 3, ਮਾਨਸਾ - **151505** (ਪੰਜਾਬ) ਭਾਰਤ

# ਅਕਾਰਨ

9 ਮਾਰਚ ਦੀ ਇਕ ਸਵੇਰ
10 ਤਿਤਲੀ
11 ਅੰਦਰਲੀ ਪਟੜੀ ਤੇ ਰੇਲ
12 ਇਕੋ ਸ਼ਬਦ
13 ਸਵੈ-ਚਿੱਤਰ
14 ਵਿਕਿਆ ਹੋਇਆ ਮਕਾਨ ਤੇ ਉਹ ਚਿੜੀ
16 ਜੀਅ ਲੱਗਣਾ
17 ਮਹਾਂ ਕਵੀ
18 ਸਮੁੰਦਰ
19 ਨਿੱਘੀ ਕਵਿਤਾ
20 ਰਬਾਬ
21 ਬਾਰਿਸ਼
23 ਬਿੰਬ ਬਣਦਾ ਮਿਟਦਾ
24 ਆਪਣੇ ਆਪ ਨੂੰ
26 ਨਵੀਂ ਕਮੀਜ਼
27 ਹਸਦੇ ਹਸਦੇ
28 ਪਤਾ ਨਹੀਂ
29 ਡਾਇਰੀ ਦਾ ਪੰਨਾ
30 ਅਣਦੇਖੇ ਪਲਾਂ ਦਾ ਜ਼ਸ਼ਨ
30 ਦੋ ਜਣੇ ਤੇ ਇਕ ਪਹਾੜ
31 ਸਵੈ-ਚਿੱਤਰ-੧
32 ਗੁਆਂਢੀ
33 ਆਵਾਜ਼ਾਂ
34 ਪਰਾਵਦਾ
35 ਪਿਆਰ ਦਾ ਪੋਰਟਰੇਟ
36 ਨਲਕਾ
38 ਮਸਤਕ ਅੰਦਰ
39 ਪੱਥਰ
40 ਕਾਗਜ਼
ਦੋ ਪਲ ਦੇਵ ਨਾਲ 41
ਕਰਾਮਾਤ 42
ਨਾਂ ਨਹੀਂ ਸੁੱਝਿਆ 43
ਇਕ ਵਾਰ ਫਿਰ 43
ਹਾਰੂਨ ਮੇਰਾ ਦੋਸਤ ਹੈ 44
ਸਫ਼ਰ 45
ਮਾਘੀ ਨੱਚੇ 46
ਅਨੇਅ 47
ਗ਼ਾਲਿਬ ਦੀ ਹਵੇਲੀ 48
ਪਿਆਰ 49
ਭੂਰੀ ਕੀੜੀ 50
ਖੇਡ 50
ਹਿੱਕ ਦੀ ਸੰਦੂਕੜੀ 51
ਦੋ ਬੂੰਦਾਂ ਸਮੁੰਦਰ 52
ਘੋੜਾ 53
ਪਾਰ 54
ਹਰ ਗੱਲ ਦੀ ਕਵਿਤਾ 55
ਦੋਸਤ ਸ਼ਬਦ 56
ਵਕਤ 57
ਚੁੱਪ ਦਾ ਨਾਚ 58
ਅਜਨਬੀ 58
ਭਾਂਡਾ 58
ਕਾਲਾ ਰੰਗ 58
ਕਲਾਕਾਰ 59
ਲੇਖਾ 60
ਉਹ ਆਦਮੀ 61
ਤੇਰੀ ਯਾਦ 62
ਮਾਂ ਨੂੰ 63
ਪੰਛੀਆਂ ਨੂੰ ਖ਼ਤ 64



ਜਿਉਂ ਹੀ ਮੈਂ ਲਿਖਣ ਲਗਦਾ ਹਾਂ ਹਰ ਚੀਜ਼ ਬਦਲਣ ਲਗਦੀ ਹੈ
ਅਕਸਰ ਲਿਖਣਾ ਮੈਨੂੰ ਉਸ ਥਾਂ ਲੈ ਜਾਂਦਾ ਹੈ
ਜਿਥੇ ਜਾਣ ਦੀ ਮੈਂ ਬਿਲਕੁਲ ਉਮੀਦ ਨਹੀਂ ਕੀਤੀ ਸੀ
ਮੈਂ ਕਵਿਤਾ ਨੂੰ ਇਕ ਖਾਸ ਢੰਗ ਨਾਲ ਲਿਖਣਾ ਚਾਹੁੰਦਾ ਹਾਂ
ਪਰ ਕਵਿਤਾ ਉਸ ਤਰ੍ਹਾਂ ਲਿਖਣ ਲਈ ਨਹੀਂ ਬਣੀ
ਸ਼ਾਇਦ ਕੋਈ ਹੋਰ ਚੀਜ਼ ਹੈ
ਕਵਿਤਾ ਨਾਲ ਕਰਨ ਲਈ
ਕਵਿਤਾ ਨਾਲ ਵਾਪਰਨ ਲਈ
- ਟੋਮਾਸ ਟ੍ਰਾਮਟਰੋਮਰ (ਸਵੀਡਨ)

# ਮਾਰਚ ਦੀ ਇੱਕ ਸਵੇਰ

ਤਾਰ 'ਤੇ ਲਟਕ ਰਹੇ ਨੇ
ਹੁਣੇ
ਧੋਤੇ
ਕਮੀਜ਼
ਬਾਹਾਂ ਅੱਧੀਆਂ ਦੇ
ਮਹੀਨ ਪਤਲੇ
ਹਲਕੇ ਰੰਗਾਂ ਵਾਲੇ

ਕੋਲ ਖੜ੍ਹਾ ਰੁੱਖ
ਖੁਸ਼ ਹੁੰਦਾ ਹੈ
ਸੋਚਦਾ ਹੈ

ਮੇਰੇ ਵਾਂਗੂੰ
ਕਿਸੇ ਹੋਰ ਸ਼ੈਅ 'ਤੇ ਵੀ
ਆਉਂਦੇ ਨੇ ਪੱਤੇ ਨਵੇਂ
ਹਰ ਛਿਮਾਹੀਂ ਵਰ੍ਹੇ ॥

# ਤਿਤਲੀ

ਤਿਤਲੀ
... ...
... ...
ਆਖਿਆ ਹੀ ਸੀ
ਲਹਿ ਪਈ ਰੰਗਾਂ ਦੀ ਬਾਰਸ਼

ਭਿਉਂ ਗਿਆ ਪਿੰਡੇ ਨੂੰ
ਅੰਬਰ ਦਾ ਪਾਣੀ

ਬਿਲਕੁਲ ਓਨਾ ਸੋਹਣਾ ਪਿਆਰਾ
ਸ਼ਬਦ ਹੈ ਤਿਤਲੀ
ਜਿੰਨੀ ਸੋਹਣੀ ਪਿਆਰੀ ਆਪ ਹੈ
ਤਿਤਲੀ

ਤਿਤਲੀ ਨੂੰ ਮੈਂ
ਹੱਥਾਂ ਨਾਲ ਤਾਂ ਕੀ
ਸ਼ਬਦਾਂ ਨਾਲ ਵੀ
ਫੜ੍ਹਨਾ ਨਹੀਂ ਚਾਹੁੰਦਾ

ਉੱਡ ਜਾ ਤਿਤਲੀਏ
ਉੱਡ ਜਾ ਫੁੱਲਾਂ ਦੇ ਦੇਸ

# ਅੰਦਰਲੀ ਪਟੜੀ 'ਤੇ ਰੇਲ

ਹੁਣੇ ਰਾਤ ਦੀ ਗੱਡੀ ਲੰਘੀ ਹੈ

ਮੈਂ ਗੱਡੀ 'ਤੇ ਨਹੀਂ
ਉਹਦੀ ਕੂ ਕ 'ਤੇ ਚੜ੍ਹਦਾ ਹਾਂ

ਮੇਰੇ ਅੰਦਰ ਨੇ
ਅਸੰਖ ਸਟੇਸ਼ਨ

ਮੈਂ ਕਦੇ .
ਕਿਸੇ 'ਤੇ ਉਤਰਦਾ ਹਾਂ
ਕਦੇ ਕਿਸੇ 'ਤੇ

ਅੰਦਰਲੀ ਪਟੜੀ 'ਤੇ ਰੇਲ ਦਾ ਚੱਲਣਾ
ਬੱਚਿਆਂ ਦੀ ਖੇਡ ਜਿੰਨਾ ਅਦਭੁਤ ਹੈ ॥

## ਇਕੋਸ਼ਬਦ

ਇਕੋ ਸ਼ਬਦ ਮੈਂ ਵਾਰ ਵਾਰ
ਲਿਖਾਂ ਪੜ੍ਹਾਂ ਸੁਣਾ ਕਹਾਂ ਦੇਖਾਂ ਛੋਹਾਂ
ਉਹੋ ਸ਼ਬਦ ਹਰ ਥਾਂ ਬਣੇ ਮਿਟੇ ਬਣੇ ਮਿਟੇ

ਇਕੋ ਸ਼ਬਦ ਨਾਲ
ਪੁੱਤ ਮੇਰਾ ਕਿੰਨੀਆਂ ਖੇਡਾਂ ਖੇਡੇ
ਬੀਵੀ ਮੇਰੀ
ਪੂਰੇ ਘਰ ਨੂੰ ਜੋੜੀ ਰੱਖੇ

ਇਕੋ ਸ਼ਬਦ
ਮਾਂ ਮੇਰੀ ਦੇ ਹਿਰਦੇ ਧੜਕੇ
ਪਿਤਾ ਮੇਰੇ ਦੇ ਹੱਥਾਂ ਦਾ ਹੁਨਰ ਬਣੇ

ਇਕੋ ਸ਼ਬਦ ਨਾਲ ਧਰਤੀ ਘੁੰਮੇ
ਸੂਰਜ ਅਣ ਦਿਸਦੀ ਰੱਸੀ 'ਤੇ ਨਟ ਬਣਿਆ
ਬਾਜੀਗਰੀ ਕਰੇ

ਇਕੋ ਸ਼ਬਦ ਮੈਨੂੰ ਵਾਰ ਵਾਰ ਇਕੋ ਕਰੇ
ਤੇ ਅਨੇਕਾਂ ਰੂਪਾਂ ਆਕਾਰਾਂ ਰੰਗਾਂ 'ਚ ਵੰ ਡੇ ॥

# ਸਵੈ ਚਿਤਰ

ਪਾਗਲਖਾਨੇ ਦੀ ਦੂਜੀ ਤੀਜੀ
ਪਤਾ ਨ੍ਹੀਂ ਮੰਜ਼ਲੋਂ ਕਿਹੜੀ
ਛਾਲ
ਮਾਰੀ
ਇੱਕ
ਪਾਗਲ
ਨੇ

ਬੈਠ ਗਿਆ ਪੈਰਾਂ ਭਾਰ ਇਸ ਤਰ੍ਹਾਂ
ਛਾਲ ਜਿਵੇਂ ਮਾਰੀ ਹੀ ਨਾ ਹੋਵੇ

ਡਰੇ ਭੱਜੇ ਆਏ ਡਾਕਟਰ
ਭੋਰਾ ਭਰ ਦੀ ਲੱਗੀ ਨਹੀਂ ਸੱਟ
ਡੌਰ ਭੌਰ ਹੋਏ ਲੱਗੇ ਪੁੱਛਣ
ਕਿਉਂ ਮਾਰੀ ਤੂੰ ਉਪਰੋਂ ਛਾਲ

ਵੈਸੇ ਹੀ
ਆਖ ਇਹ ਸ਼ਬਦ ਦੋ
ਹੱਸਣ ਲੱਗ ਪਿਆ ਉਹ ॥

## ਵਿਕਿਆ ਹੋਇਆ ਮਕਾਨ ਤੇ ਉਹ ਚਿੜੀ

ਆਪਣੇ ਵਿਕੇ ਹੋਏ ਮਕਾਨ 'ਚ
ਬਸ ਆਖਰੀ ਪਹਿਰ ਹੋਰ ਰੁਕਣਾ ਹੈ

ਇਹ ਕਿਉਂ ਵਿਕਿਆ
ਕਿਵੇਂ ਵਿਕਿਆ
ਸਭ ਨੂੰ ਸਭ ਕੁਝ
ਦੱਸਣਾ ਪੈਣਾ ਹੈ

ਪਤਨੀ ਭੈਣ ਭਰਾ ਛੋਟਾ
ਬੰਨ੍ਹ ਰਹੇ ਨੇ ਸਮਾਨ ਸਾਰਾ
ਤੇ ਇਸੇ ਤਰ੍ਹਾਂ
ਮਾਂ ਮੇਰੀ ਬੰਨ੍ਹ ਰਹੀ ਹੈ
ਸਮੇਤ ਸਾਡੇ
ਆਪਣੇ ਆਪ ਨੂੰ
ਸਾਹਸ ਦੀ ਗੰਢੜੀ 'ਚ

ਪਿਤਾ ਬਹੁਤ ਹੀ ਧਿਆਨ ਨਾਲ
ਲਦਵਾ ਰਿਹਾ ਹੈ ਸਮਾਨ
ਇੱਕ ਤੋਂ ਬਾਅਦ ਦੂਜੀ ਚੀਜ਼
ਸਿਆਣਪ ਦੀ ਪੂਰੀ ਤਾਣ ਲਾਉਂਦਾ
ਸਮੇਤ ਸਾਡੇ
ਉਹ ਆਪਣੇ ਦਿਲ ਨੂੰ
ਟੁੱਟਣ ਤੋਂ ਬਚਾਉਂਦਾ ਹੈ

ਛੱਡ ਛਡਾ ਦਿੰਦਾ ਹਾਂ ਮੈਂ
ਘੜੀਆਂ ਘੜਾਈਆਂ ਦਲੀਲਾਂ ਦੀ ਦੀਵਾਰ ਪਿੱਛੇ
ਮਾਂ ਦੀਆਂ ਭਰੀਆਂ ਅੱਖਾਂ
ਪਿਤਾ ਦਾ ਡੋਲਦਾ ਮਨ
ਪਤਨੀ ਦੀ ਝੂਠੀ ਮੁਸਕਰਾਹਟ
ਬੇਟੇ ਦਾ ਭਵੰਤਰਿਆ ਚਿਹਰਾ

ਮੈਂ ਆਪਣੇ ਸਮੇਤ
ਸਭ ਨੂੰ ਵਾਰਸ ਬੰਨ੍ਹਾਉਂਦਾ ਹਾਂ
ਪਤਾ ਨ੍ਹੀ ਕਿਹੜੀ ਤਾਕਤ ਨਾਲ

ਥਾਵਾਂ ਕੰਧਾਂ ਦਰਵਾਜ਼ੇ ਖਿੜ੍ਹਕੀਆਂ ਵੀ ਧੜ੍ਹਕਣ
ਜਾਣਿਆਂ ਪਹਿਲੀ ਵਾਰ
ਵਿਕੇ ਹੋਏ ਮਕਾਨ ਨੂੰ ਵਿਦਾ ਆਖਦਿਆਂ
ਯਾਦ ਆਈ ਉਹ ਚਿੜੀ
ਜਿਹਦੇ ਬਾਰੇ ਰੋਜ਼ ਰਾਤ ਨੂੰ
ਸੁਣਾਉਂਦਾ ਸਾਂ ਸੁਖ਼ਨ ਆਪਣੇ ਨੂੰ
ਕਿੰਨੀਆਂ ਕਹਾਣੀਆਂ

ਪਹਿਲੀ ਵਾਰ ਰਹਿ ਰਹੇ ਹਾਂ
ਕਿਰਾਏ ਦੇ ਮਕਾਨ 'ਚ
ਓਪਰੇ ਓਪਰੇ ਸਭ ਕੁੱਝ ਨੂੰ
ਬਦਲ ਰਹੇ ਹਾਂ ਆਪਣੇ 'ਚ
ਸਹਿਜ ਹੋਣ ਲਈ
ਕਰਦੇ ਹਾਂ
ਕੁਝ ਹੋਰ ਦਿਨਾਂ ਦੀ ਉਡੀਕ

ਮਾਂ ਪਿਤਾ ਸੰਕਟ ਨਿਵਾਰਨ ਲਈ
ਕਿਸੇ ਤੀਰਥ ਇਸ਼ਨਾਨ 'ਤੇ
ਜਾਣ ਬਾਰੇ ਸੋਚਦੇ ਹਨ

ਮੈਂ ਕਵਿਤਾ ਦੇ
ਦੁਆਰ
ਦੀਆਂ
ਪੌੜੀਆਂ
'ਤੇ
ਨਤਮਸਤਕ ਹੁੰਦਾ ਹਾਂ

ਸਾਹਮਣੇ
ਚਹਿ ਚਹਾ ਰਹੀ ਹੁੰਦੀ ਹੈ
ਓਹ ਚਿੜੀ
॥

## ਜੀਅ ਲੱਗਣਾ

ਇਹ ਵੀ
ਅੰਤਿਮ ਰੂਪ ਨਹੀਂ ਕਵਿਤਾ ਦਾ

ਮੈਂ ਵੇਖ ਰਿਹਾ ਹਾਂ
ਕਿਸੇ ਅਗਿਆਤ ਜਗ੍ਹਾ ਬੈਠੀ
ਆਪਣੀ ਅਗਿਆਤ ਪ੍ਰੇਮਿਕਾ ਦੇ
ਲਹਿਰਾਅ
ਰਹੇ
ਵਾਲ

ਵਾਲ ਕਿੰਨੇ ਮੁਲਾਇਮ
ਤੇ ਚਮਕਦਾਰ ਹਨ

ਜੀਅ ਲੱਗਣਾ
ਕਿਹੋ ਜਿਹੀ ਸ਼ੈਅ ਹੈ ॥

# ਮਹਾਂਕਵੀ

ਮੈਂ ਆਮ ਆਦਮੀ ਦੇ ਦੁੱਖ ਸੁਣਦਾ ਹਾਂ
ਉਹਨਾਂ 'ਤੇ ਕਵਿਤਾ ਲਿਖਣੀ ਚਾਹੁੰਦਾ ਹਾਂ

ਉਹ ਲਲਕਾਰੇ ਮਾਰਦਾ ਹੈ
ਬੱਕਰੇ ਬੁਲਾਉਂਦਾ ਹੈ
ਆਪਣੇ ਦੁੱਖਾਂ 'ਤੇ
ਹੱਸ ਛੱਡਦਾ ਹੈ
... ...

ਮੈਂ ਉਸ ਮਹਾਂ ਕਵੀ ਲਈ
ਇੱਕ ਕਵੀ

ਕਿਹੋ ਜਿਹੀ ਕਵਿਤਾ ਲਿਖਾਂ ॥

## ਸਮੁੰਦਰ

ਕਦੇ ਕਦੇ ਜੀਅ ਕਰਦਾ ਹੈ
ਇਹ ਕਿਤਾਬਾਂ ਕਾਗ਼ਜ਼ ਪੈੱਨ
ਮੇਜ ਕੁਰਸੀ ਬੰਨ੍ਹ ਕੇ ਸਭ
ਸੁੱਟ ਆਵਾਂ ਦੂਰ ਸਮੁੰਦਰ ਵਿਚਕਾਰ

ਮੈਂ ਪਹਿਲੀ ਵਾਰ ਦੇਖਾਂਗਾ ਸ ਮੁੰ ਦ ਰ

ਸ਼ਾਇਦ
ਮੁੜ ਤੋਂ ਚਿਣ ਦੇਵਾਂ
ਕਿਤਾਬਾਂ ਕਾਗ਼ਜ਼ ਪੈੱਨ
ਸਜਾ ਲਵਾਂ ਮੇਜ ਕੁਰਸੀ
ਤੇ ਪੜ੍ਹਣ ਲਿਖਣ ਲੱਗਾਂ
ਸ ਮੁੰ ਦ ਰ

## ਨਿੱਘੀ ਕਵਿਤਾ

ਸਿਆਲ ਦੀ ਦੁਪਹਿਰ
ਖਿੜ੍ਹੀ ਖਿੜ੍ਹੀ ਧੁੱਪ
ਛੱਤ 'ਤੇ ਬੈਠੇ ਤਿੰਨੇ ਅਸੀਂ
ਮੈਂ ਪਤਨੀ ਬੇਟੂ

ਬੇਟੂ ਕੋਲ ਪਈ ਬਾਸਕਟ 'ਚੋਂ
ਚੁੱਕਦਾ ਹੈ ਇੱਕ ਸੇਬ
ਸੇਬ ਨੂੰ ਘੁਮਾਉਂਦਾ ਹੈ
ਤੇ ਆਖਦਾ ਹੈ
ਰੱਬ ਨੇ ਭਰਿਆ ਹੈ
ਇਸ ਵਿੱਚ ਰੰਗ ਉਹੋ ਜਿਹਾ
ਜਿਹੋ ਜਿਹਾ ਮੈਂ ਭਰਿਆ ਹੈ
ਆਪਣੀ ਡਰਾਇੰਗ ਕਾਪੀ 'ਚ ਬਣੇ ਸੇਬ ਵਿੱਚ

ਮੈਂ ਸੁਣਦਾ ਹਾਂ
ਹੱਥ ਵਿਚਲੀ ਕਿਤਾਬ ਛੱਡਦਾ ਹਾਂ
ਤੇ ਹੈਰਾਨੀ ਨਾਲ ਵੇਖਦਾ ਹਾਂ

ਉਹ ਸੇਬ 'ਤੇ ਦੰਦੀ ਵਢਦਾ ਵਢਦਾ
ਵੱਢ ਦਿੰਦਾ ਹੈ
ਆਪਣੀ ਮਾਂ ਦੀ ਗੱਲ੍ਹ 'ਤੇ

ਇਹਨਾਂ ਪਲਾਂ ਵਿੱਚ
ਕੀ ਮਹਿਸੂਸ ਕਰ ਰਹੀ ਹੋਵੇਗੀ
ਨਿੱਘੀ ਨਿੱਘੀ ਧੁੱਪ ॥

## ਰਬਾਬ

ਇੱਕ ਰਾਤ
ਗਈ ਰਾਤ
ਪੁਛਦਾ ਹਾਂ ਰਾਤ ਨੂੰ

ਕਦੋਂ ਮਿਲੇਂਗੀ
ਇਕੱਲੀ
ਤੇ ਪਿਆਰ ਭਰੀ

ਰਾਤ ਨੇ ਚੁੰਮਿਆਂ
ਬਹੁਤ ਹੀ ਸਹਿਜ
ਮੱਥਾ ਮੇਰਾ
ਤੇ ਬੋਲੀ

ਜਿਸ ਰਾਤ
ਤੂੰ ਹੋਵੇਂਗਾ
ਇਕੱਲਾ
ਤੇ ਪਿਆਰ ਭਰਿਆ ॥

## ਬਾਰਿਸ਼

ਬਾਰਿਸ਼ ਹੋ ਰਹੀ ਹੈ
ਰਾਤ
    ਪ੍ਰਭਾਤ
        ਸੰਧਿਆ
ਭਿਜਦੀਆਂ ਅੰਦਰੋਂ ਬਾਹਰੋਂ
ਹੱਸ ਹੱਸ ਲਿਫ਼ਦੀਆਂ
ਆਪੇ ਤੋਂ ਬਾਹਰ ਹੁੰਦੀਆਂ
ਡੁੱਲ੍ਹ ਡੁੱਲ੍ਹ ਜਾਂਦੀਆਂ

ਵੇਲਾਂ ਬੂਟੇ ਘਾਹ ਬ੍ਰਿਛ
ਧੋਤੇ ਚਮਕਦੇ ਸਾਫ਼ ਸ਼ਿਸ਼ਿਆਂ ਵਾਂਗ
ਮੂੰਹ ਦੇਖਦਾ ਇਹਨਾਂ ਵਿਚੀਂ
ਅੰਬਰ
ਸਮਾ ਜਾਣਾ ਲੋਚਦਾ ਪਾਣੀ ਬਣ
ਇਹਨਾਂ ਦੀਆਂ ਜੜ੍ਹਾਂ ਅੰਦਰ

ਬਾਰਿਸ਼ ਹੋ ਰਹੀ ਹੈ
ਭਿੱਜ ਰਹੇ ਹਾਂ ਆਪਾਂ
ਭਿੱਜ ਰਹੀ ਹੈ
ਕੁਲ ਬਨਸਪਤੀ
o
ਕਿਣ ਮਿਣ ਕਿਣ ਮਿਣ
ਬਾਰਿਸ਼ ਹੋ ਰਹੀ ਹੈ
ਇੱਕ ਲੈਅ ਅੰਦਰ
ਗੂੰਜ ਰਿਹਾ ਹੈ ਨਾਦ

ਪਤਾ ਨ੍ਹੀ ਕੌਣ ਕਿੱਥੇ ਵਜਾ ਰਿਹਾ ਹੈ
ਸਿਤਾਰ ਬੰਸਰੀ ਰਬਾਬ
ਮੀਂਹ ਦੀ ਇਕਾਂਤ 'ਚ
ਧਰਤੀ ਦੇ ਸਫ਼ਿਆਂ 'ਤੇ
ਲਿਖ ਰਿਹਾ ਹੈ ਕੋਈ

ਭਿੱਜ ਰਹੇ ਹੋਣਗੇ
ਤਾਰੇ ਚੰਨ ਸੂਰਜ ਵੀ
ਛੱਡ ਦਿੰਦੇ ਹਾਂ ਆਪਾਂ
ਸਿਰਾਂ ਤੇ ਤਾਣੀ ਛਤਰੀ
ਖਲਾਅ ਅੰਦਰ

ਉੱਥੇ ਹੀ ਮਿਲੇ ਆਪਾਂ
ਇੱਕ ਦੂਜੇ ਨੂੰ
ਦੇਹ ਦੇ ਆਰ ਪਾਰ
o
ਬਾਰਿਸ਼ 'ਚ ਭਿਜਦੀ
ਲਹਿਰਦੀ ਲਰਜ਼ਦੀ
ਵਹਿ ਰਹੀ ਹੈ ਹਵਾ

ਮਿੱਟੀ ਦੀ ਮਹਿਕ ਦਾ
ਇਤਰ ਛਿੜਕਦੀ
ਸਾਰੇ ਪਾਸਾਰ ਫੈਲ੍ਹਦੀ

ਖੁੱਲ੍ਹ ਰਹੇ ਨੇ ਭੇਤ
ਪੁੰਗਰ ਰਹੇ ਨੇ ਬੀਜ
ਜਸ਼ਨ ਮਨਾ ਰਹੀਆਂ ਨੇ
ਘਾਹ ਤਿੜ੍ਹਾਂ
ਸਿਰਾਂ 'ਤੇ
ਮੀਂਹ ਤੁਪਕਿਆਂ ਦੇ
ਮੁਕਟ ਪਹਿਣ

ਸਾਫ਼ ਸ਼ਾਂਤ ਨੀਲਾਂਬਰ
ਪ੍ਰਿਥਵੀ 'ਤੇ ਵਿਛ ਰਿਹਾ ਹੈ
ਵਿਛਾਉਣੇ ਵਾਂਗ
o
ਬਾਰਿਸ਼ ਤੇਰੇ ਲਈ
ਔਸੀਆਂ ਪਾਉਂਦਾ ਹਰ ਕੋਈ

ਤੂੰ ਵੀ ਤਾਂ
ਉਡੀਕਦੀ ਹੋਵੇਂਗੀ
ਹਾਕ ਮੇਰੀ ॥

# ਬਿੰਬ ਬਣਦਾ ਮਿਟਦਾ

ਮੈਂ ਤੁਰਿਆ ਜਾ ਰਿਹਾ ਸਾਂ ਭੀੜ੍ਹ ਭਰੇ ਬਾਜ਼ਾਰ ਵਿੱਚ
ਸ਼ਾਇਦ ਕੁਝ ਖਰੀਦਣ, ਹੋ ਸਕਦਾ ਹੈ ਕੁਝ ਵੇਚਣ ।
ਅਚਾਨਕ ਇਕ ਹੱਥ ਮੇਰੇ ਮੋਢੇ 'ਤੇ ਟਿਕਦਾ ਹੈ ਪਿੱਛੋਂ
ਜਿਵੇਂ ਕੋਈ ਬੱਚਾ ਫੁੱਲ ਨੂੰ ਛੂਹ ਕੇ ਵੇਖਦਾ ਹੈ । ਮੈਂ
ਰੁਕਦਾ ਹਾਂ, ਪਿੱਛੇ ਮੁੜ ਕੇ ਵੇਖਦਾ ਹਾਂ । ਰੁੱਖ ਇੱਕ
ਹਰਿਆ ਭਰਿਆ ਹੱਥ ਮਿਲਾਉਣ ਲਈ ਮੇਰੇ ਵੱਲ ਆਪਣਾ
ਹੱਥ ਕੱਢਦਾ ਹੈ । ਮੈਂ ਪਹਿਲੀ ਵਾਰ ਮਹਿਸੂਸ ਕਰ ਰਿਹਾ
ਸਾਂ ਹੱਥ ਮਿਲਾਉਣ ਦਾ ਨਿੱਘ । ਉਹ ਮੇਰਾ ਹਾਲ ਚਾਲ
ਪੁਛਦਾ ਹੈ ਤੇ ਫਿਰ ਮਿਲਣ ਦਾ ਵਾਅਦਾ ਕਰਦਾ ਚਲਾ
ਜਾਂਦਾ ਹੈ । ਉਹਦਾ ਘਰ ਕਿੱਥੇ ਹੋਵੇਗਾ - ਕਿਸੇ ਨਦੀ
ਕਿਨਾਰੇ, ਖੇਤ ਦੇ ਵਿਚਕਾਰ, ਕਿਸੇ ਸੰਘਣੇ ਜੰਗਲ ਵਿੱਚ

ਸਬਜ਼ੀ ਵਾਲਾ ਝੋਲਾ ਮੋਢੇ ਲਟਕਾਈ ਘਰ ਮੁੜਦਿਆਂ
ਮੈਂ ਸੋਚਦਾ ਹਾਂ ਥੋੜ੍ਹਾ ਚਿਰ ਹੋਰ ਬੈਠੇ ਰਹਿਣਾ ਚਾਹੀਦਾ
ਸੀ ਮੈਨੂੰ ਸਟੇਸ਼ਨ 'ਤੇ ਬਣੀ ਲੱਕੜ ਦੀ ਬੈਂਚ ਉਪਰ ॥

## ਆਪਣੇ ਆਪ ਨੂੰ

ਮੈਂ ਆਪਣੀ ਨਵੀਂ ਕਵਿਤਾ ਦਾ
ਨਾਂ ਰੱਖਣਾ ਹੈ ਕੀ ਰੱਖਾਂ
ਪੁਛਦਾ ਹਾਂ ਸਭ ਤੋਂ ਪਹਿਲਾਂ
ਮਾਂ ਨੂੰ

ਉਹ ਮੇਰੇ ਉਤਰੇ ਉਦਾਸ ਚਿਹਰੇ ਵੱਲ ਵਿੰਹਦੀ
ਅੱਖਾਂ ਭਰ ਲੈਂਦੀ ਹੈ

ਫਿਰ ਪਿਤਾ ਤੋਂ ਪੁਛਦਾ ਹਾਂ
ਦਿਨ ਭਰ ਦੀ ਮੁਸ਼ੱਕਤ ਤੋਂ ਬਾਅਦ
ਕਿਵੇਂ ਸਲਾਹ ਦਿੰਦਾ ਹੈ
ਇਕ ਥੱਕਿਆ ਹਾਰਿਆ ਆਦਮੀ
ਮੈਂ ਕਵਿਤਾ ਨੂੰ
ਮੁੜ ਸੋਧਣ ਬਾਰੇ ਸੋਚਦਾ ਹਾਂ

ਸਹੁਰਿਆਂ ਤੋਂ ਮਿਲਣ ਆਈ
ਭੈਣ ਨੂੰ ਪੁਛਦਾਂ
ਉਹ ਆਪਣੇ
ਵਾਲਾਂ ਦੀਆਂ ਉਲਝਣਾਂ ਕੱਢਦੀ
ਭਰੇ ਮਨ ਨਾਲ
ਕਵਿਤਾ ਨੂੰ ਇਕ ਪਾਸੇ ਰੱਖ ਦਿੰਦੀ ਹੈ

ਪਤਨੀ ਨੂੰ ਦਸਦਾਂ
ਆਪਣੀ ਕਵਿਤਾ ਦੇ ਭਾਵ

ਕਿਉਂ ਗਲਤ ਕਰਵਾਉਂਦੇ ਹੋ
ਆਪਣੇ ਸਵੈਟਰ ਦੀ ਬੁਣਤੀ
ਮੈਂ ਹੋਰ ਵੀ ਕਰਨੇ ਨੇ ਕਈ ਕੰਮ
ਆਖਦੀ ਛੁਡਾ ਲੈਂਦੀ ਹੈ
ਮੇਰੇ ਹੱਥੋਂ ਆਪਣਾ ਹੱਥ

ਪੁੱਤ ਨੂੰ ਆਖਦਾਂ     ਤੂੰ ਹੀ ਦੱਸ
ਇਸ ਕਵਿਤਾ ਦਾ ਨਾਂ

ਉਹ ਚੈਨਲ ਬਦਲਦਾ
ਮੇਰੇ ਵੱਲ ਬਹੁਤਾ ਧਿਆਨ ਨ੍ਹੀ ਦਿੰਦਾ

ਮਿੱਤਰ ਤੋਂ ਪੁਛਣ ਦੀ ਸੋਚੀ
ਪਤਾ ਨ੍ਹੀ ਕੀ ਸੋਚ     ਛੱਡ ਦਿੱਤਾ ਖ਼ਿਆਲ

ਰਾਤੇ ਦੇ ਹਨੇਰੇ ਅੰਦਰ
ਆਲੋਚਕਾਂ ਤੋਂ ਰਾਇ ਜਾਨਣ ਦੀ ਇੱਛਾ ਸਿਰ ਚੁੱਕਦੀ ਹੈ
ਹੋਰ ਵੀ ਸੰਘਣਾ ਹੋ ਜਾਂਦਾ ਹੈ ਹਨੇਰਾ

ਸੁਬ੍ਹਾ ਹੁੰਦੀ ਹੈ ਫਿਰ     ਜਾਗਦਾ ਹਾਂ
ਉਚਾਰ ਰਿਹਾ ਹੁੰਦਾ ਹੈ ਸੂਰਜ
ਧੁੱਪ ਦੇ ਸ਼ਲੋਕ

ਕੀ ਕਰਦਾ ਹਾਂ ਮੈਂ
ਕਵਿਤਾ ਲਿਖ ਕੇ

ਆਪਣੇ ਆਪ ਨੂੰ ਪੁਛਦਾ ਹਾਂ
ਚੁੱਪ ਹੋ ਜਾਂਦਾ ਹਾਂ ॥

## ਨਵੀਂ ਕਮੀਜ਼

ਮੈਂ ਨਵੀਂ ਕਮੀਜ਼ ਪਹਿਣ
ਤੈਨੂੰ ਖ਼ਤ ਲਿਖ ਰਿਹਾ ਹਾਂ

ਕਿਸ ਤਰ੍ਹਾਂ ਮਹਿਸੂਸ ਕਰ ਰਹੀ ਹੈ
ਉਹ ਮੇਰੇ ਪਿੰਡੇ ਨਾਲ ਗੱਲਾਂ ਕਰਦੀ

ਹੁਣੇ ਥੋੜ੍ਹਾ ਚਿਰ ਪਹਿਲਾਂ
ਮੁੜ੍ਹਕੇ ਨੂੰ ਮਿਲੀ ਸੀ

ਹੁਣੇ ਥੋੜ੍ਹੇ ਚਿਰ ਬਾਅਦ
ਧੂੜ ਨੂੰ ਮਿਲੇਗੀ

ਕਿਹੋ ਜਿਹਾ ਲੱਗਗੇ ਉਸਨੂੰ
ਸਾਬਣ ਨੂੰ ਮਿਲਣਾ
ਮੇਰੀ ਪਤਨੀ ਹੱਥੋਂ ਧੋਤੇ ਜਾਣਾ

ਚਮਕਦੀ ਧੁੱਪ 'ਚ
ਤਾਰ 'ਤੇ ਲਟਕਦੀ
ਸੁਕਦੀ
ਕੀ ਸੋਚੇਗੀ

ਮੈਂ ਨਵੀਂ ਕਮੀਜ਼ ਪਹਿਣ
ਤੈਨੂੰ ਖ਼ਤ ਲਿਖ ਰਿਹਾ ਹਾਂ ॥

## ਹਸਦੇ ਹਸਦੇ

ਸ਼ਬਦ ਲਈ ਸ਼ਬਦ ਬਾਰੇ
ਕਿੰਨੀਆਂ ਕਵਿਤਾਵਾਂ ਲਿਖੀਆਂ
ਹਰ ਕਵੀ ਨੇ ਹਰ ਯੁੱਗ 'ਚ

ਜਿਵੇਂ ਚਾਹਿਆ
ਉਵੇਂ ਹੀ ਲਿਖਿਆ
ਸ਼ਬਦ ਨੂੰ ਕਵੀ ਨੇ

ਜਿਵੇਂ ਚਾਹਿਆ
ਉਵੇਂ ਹੀ ਲਿਖਿਆ
ਕਵੀ ਨੂੰ ਸ਼ਬਦ ਨੇ

ਦੋਹਾਂ ਨੂੰ ਲਿਖਿਆ ਕਿਸਨੇ
ਕਿਸਦੀ ਮਰਜ਼ੀ ਨਾਲ

ਕਵੀ ਸ਼ਬਦ ਨੂੰ ਪੁਛਦਾ ਹੈ
ਸ਼ਬਦ ਕਵੀ ਨੂੰ

ਹਸਦੇ ਹਸਦੇ
ਸਮਾ ਜਾਂਦੇ ਦੋਹੋਂ
ਇਕ ਦੂਜੇ ਅੰਦਰ
ਇਕ ਦੂਜੇ ਤੋਂ
ਬਾਹਰ ਹੋ ਜਾਂਦੇ
ਹਸਦੇ ਹਸਦੇ ॥

# ਪਤਾ ਨਹੀਂ

ਮੈਂ ਹਰ ਵਕਤ
ਛੁਪਿਆ ਰਹਿੰਦਾ ਹਾਂ
ਇਕ ਤੋਂ ਬਾਅਦ ਦੂਜਾ ਓਹਲਾ
ਮੈਂ ਪਹਿਲਾਂ ਹੀ ਲੱਭ ਲੈਂਦਾ ਹਾਂ

ਜਿਸ ਦਿਨ ਮੈਂ ਬਾਹਰ ਆਇਆ
ਸਭ ਛੁਪਣ ਗੁਫ਼ਾਵਾਂ ਤੋਂ ਬਾਹਰ

ਤੁਸੀਂ ਮੇਰੇ ਨਾਲ
ਕਿਹੋ ਜਿਹਾ ਸਲੂਕ ਕਰੋਗੇ
... ...
... ...
ਮੇਰੀ ਇਸ ਗੱਲ ਨੂੰ
ਆਪਣਾ ਕੰਨ੍ਹਾ ਦੇ ਕੇ
ਸਮਾਂ ਖਰਾਬ ਨਾ ਕਰੋ

ਮੈਂ ਕਿਸ ਵਾਸਤੇ ਬਾਹਰ ਆਵਾਂਗਾ ॥

# ਡਾਇਰੀ ਦਾ ਇੱਕ ਪੰਨਾ

ਦੂਰ ਕੁੱਤੇ ਭੌਂਕ ਰਹੇ ਹਨ

ਇਹ ਸਤਰ ਕੋਈ ਨਵੀਂ ਨਹੀਂ

ਪਰ ਇਹ ਸੱਚ ਹੈ
ਦੂਰ ਕੁੱਤੇ ਭੌਂਕ ਰਹੇ ਹਨ

ਜਦੋਂ ਤੋਂ ਮੈਂ ਉਹਨਾਂ ਨੂੰ ਸੁਨਣ ਲੱਗਿਆ ਹਾਂ
ਉਹ ਹੋਰ ਤੇਜ ਭੌਂਕਣ ਲੱਗੇ ਹਨ
ਉਹਨਾਂ ਦੀ ਆਵਾਜ਼ ਹੋਰ ਉੱਚੀ ਹੋ ਗਈ ਹੈ

ਮੈਂ ਉਹਨਾਂ ਵੱਲੋਂ ਧਿਆਨ ਹਟਾਉਂਦਾ ਹਾਂ
ਕੋਲ ਪਏ ਟਾਇਮਪੀਸ ਵੱਲ ਲਾਉਂਦਾ ਹਾਂ

ਟਿਕ ਟਿਕ ਦੀ ਆਵਾਜ਼
ਹੋਰ ਸਾਫ਼ ਸੁਣਾਈ ਦੇਣ ਲੱਗੀ ਹੈ
ਹੋਰ ਉੱਚੀ ਹੋ ਗਈ ਹੈ ॥

## ਅਣਦੇਖੇ ਪਲਾਂ ਦਾ ਜ਼ਸ਼ਨ

ਮੈਂ ਹਾਂ

ਜਾਂ ਨਹੀਂ ਹਾਂ

ਦੋਹਾਂ ਗੱਲਾਂ 'ਚ ਕੀ ਭੇਦ

ਪਤਨੀ ਨਵੇਂ ਬੁਣੇ ਸਵੈਟਰ ਦਾ ਗਲਾ
ਮੇਰੇ ਗਲ 'ਚ ਪਾ ਕੇ ਵੇਖਦੀ ਹੈ ॥

## ਦੋ ਜਣੇ ਇੱਕ ਪਹਾੜ

ਮੇਰੀ ਇਸ ਕਵਿਤਾ ਵਿੱਚ
ਦੋ ਜਣੇ ਨੇ

ਹੁਣੇ ਪਹਾੜ 'ਤੇ ਚੜ੍ਹ ਰਹੇ ਸਨ

ਹੁਣੇ ਉਹਨਾ ਨੇ ਪਹਾੜ ਪਾਰ ਕਰ ਲਿਆ ਹੈ

ਹੁਣੇ ਉਹ ਪਹਾੜੋਂ ਉਤਰ ਰਹੇ ਹਨ

ਮੇਰੀ ਇਸ ਕਵਿਤਾ ਵਿਚ
ਦੋ ਜਣੇ ਨੇ
ਤੇ ਇਕ ਪਹਾੜ ॥

# ਸਵੈ ਚਿਤਰ-੧

ਫਰੇਮ ਅੰਦਰ ਜੋ ਦਿਸੇ

ਸੀ ਓਹੀ ਹੋਏ ਫਰੇਮ ਅੰਦਰ

ਜੋ ਨਾ ਦਿਸੇ ਫਰੇਮ ਅੰਦਰ

ਓਹ ਵੀ ਹੋਏ ਫਰੇਮ ਅੰਦਰ

# ਗੁਆਂਢੀ

ਸਾਹਮਣੀ ਦੀਵਾਰ 'ਤੇ
ਰੇਖਾਵਾਂ 'ਚ ਉਕਰਿਆ ਬਰੈਖ਼ਤ
ਆਪਣੀਆਂ ਐਨਕਾਂ ਵਿਚਦੀ
ਕਿਸ ਨਾਟਕ ਨੂੰ ਵੇਖ ਰਿਹਾ ਹੈ

ਖਿੜਕੀ ਖੋਲ੍ਹਦਾਂ
ਯਾਦ ਆਉਂਦਾ ਹੈ ਪਾਬਲੋ ਨੇਰੂਦਾ
ਉਹਦਾ ਪਿਆਰ ਬਸੰਤ ਰੁੱਤ
ਲਹਿਰਾਉਂਦਾ ਚੈਰੀ ਦਾ ਰੁੱਖ਼

ਚਾਹ ਦੀ ਘੁੱਟ ਭਰਦਿਆਂ
ਸਾਂਭਦਾ ਹਾਂ ਮੇਜ਼ ਉਪਰ ਪਿਆ
ਪਿਕਾਸੋ ਦਾ ਉਹ ਚਿਤਰ
ਜੋ ਮਸਾਂ ਮਸਾਂ ਲੱਭਿਆ
ਕਿਸੇ ਟਰੰਕ 'ਚ ਬੰਦ ਪਿਆ
ਕਰੋੜਾਂ ਡਾਲਰਾਂ ਵਿੱਚ ਹੋ ਸਕਦੀ ਹੈ ਨਿਲਾਮੀ ਉਹਦੀ

ਦਸਤਕ ਹੁੰਦੀ ਹੈ ਦਰਵਾਜ਼ੇ 'ਤੇ
ਮੇਰਾ ਗੁਆਂਢੀ
ਸੁਬ੍ਹਾ ਸੁਬ੍ਹਾ ਇਹ ਦੱਸਣ ਆਇਆ ਹੈ
ਕਿ ਉਹਦੀ ਪਿਆਰੀ ਹਿਨਾ ਨੇ
ਪੰਜ ਕਤੂਰਿਆਂ ਨੂੰ ਜਨਮ ਦਿੱਤਾ ਹੈ

ਕਿਹੋ ਜਿਹੇ ਹੋਣਗੇ
ਬਰੈਖ਼ਤ ਨੇਰੂਦਾ ਤੇ ਪਿਕਾਸੋ ਦੇ ਗੁਆਂਢੀ ॥

## ਪਰਾਵਦਾ

ਕੀ ਹੈ ਜਾਨਣਾ

ਮੈਂ ਬਿਨ ਜਾਣਿਆਂ
ਰੁੱਖ ਦੀ ਛਾਂ ਹੇਠ ਬੈਠਦਾਂ

ਮੈਂ ਬਿਨ ਜਾਣਿਆਂ
ਨਾਲ ਬੈਠੀ ਸਵਾਰੀ ਨੂੰ
ਮੂੰਗਫਲੀ ਪੇਸ਼ ਕਰਦਾਂ

ਮੈਂ ਬਿਨ ਜਾਣਿਆਂ
ਕਿਸੇ ਦੀ ਉਡੀਕ 'ਚ
ਰਾਹ ਦੇਖਦਾਂ

ਕੀ ਹੈ ਜਾਨਣਾ
ਇਹ ਜਾਨਣਾ
ਮੇਰੇ ਲਈ ਜ਼ਰੂਰੀ ਨਹੀਂ ਹੈ ॥

## ਆਵਾਜ਼ਾਂ

ਆਵਾਜ਼ਾਂ ਆਵਣ
ਦੂਰੋਂ ਕਿਤੋਂ ਨੇੜਿਉਂ
ਨੀਲੀਆਂ ਪੀਲੀਆਂ ਸੁਰਮਈ ਚਿੱਟੀਆਂ
ਕਿਸ ਕਿਸ ਤਰ੍ਹਾਂ ਦੀਆਂ ਆਵਾਜ਼ਾਂ

ਮੈਂ ਆਵਾਜ਼ਾਂ ਨੂੰ ਦੇਖ ਰਿਹਾ ਹਾਂ
ਜਿਉਂ ਸਮੁੰਦਰ ਆਪਣੀਆਂ ਲ ਹਿ ਰਾਂ ਦੇਖੇ

ਮੈਂ ਆਵਾਜ਼ਾਂ ਨੂੰ ਸੁੰਘ ਰਿਹਾ ਹਾਂ
ਰੋਂਦਾ ਰੋਂਦਾ ਬੱਚਾ
ਆਪਣੀ ਮਾਂ ਦੀ ਗੋਦ 'ਚ ਆ ਕੇ
ਚੁੱਪ ਹੋ ਜਾਂਦਾ ਹੈ

ਮੈਂ ਆਵਾਜ਼ਾਂ ਨੂੰ ਚੱਖ ਰਿਹਾ ਹਾਂ
ਗੁਰ ਘਰੋਂ ਮਿਲਿਆ ਪਰਸਾਦ

ਆਵਾਜ਼ਾਂ ਆਵਣ
ਮੈਨੂੰ ਛੂਹ ਛੂਹ ਜਾਵਣ
ਕਿੰਨੀਆਂ ਚੁੱਪ ਚੁੱਪ ਆਵਾਜ਼ਾਂ

ਮੈਂ ਆਵਾਜ਼ਾਂ ਦੇ ਨਾਲ ਆਇਆ ਹਾਂ
ਮੈਂ ਆਵਾਜ਼ਾਂ ਦੇ ਨਾਲ ਜਾਣਾ ਹੈ ॥

# ਪਿਆਰ ਦਾ ਪੋਰਟਰੇਟ

ਆਕਾਸ਼ ਦਾ ਰੰਗ
ਕਦੇ ਕਦੇ ਹੁੰਦਾ ਹੈ
ਸੁ ਰ ਮ ਈ

ਚਮਕਣ ਲਗਦਾ ਹੈ

ਗਰਜਣ ਲਗਦਾ ਹੈ

ਬਰਸਣ ਲਗਦਾ ਹੈ

ਇਹਨਾ ਪਲਾਂ ਵਿੱਚ
    ਧਰਤੀ

ਆਕਾਸ਼ ਦੇ ਪਾਣੀਆਂ ਦੀ
ਪਰਦਰਸ਼ੀ ਪੁਸ਼ਾਕ ਪਹਿਨੀ
ਮਹਿਕ ਮਹਿਕ ਜਾਂਦੀ ਹੈ
ਮਹਿਕ ਮਹਿਕ... ... ॥

## ਨਲਕਾ

ਤੇਹ ਨੇ ਮੇਰੇ ਪੈਰਾਂ ਨੂੰ ਰੋਕ ਲਿਆ

ਸੋਚਦਾਂ ਪਾਣੀ ਪੀਂਦਿਆਂ ਹੱਥ ਮੂੰਹ ਧੋਂਦਿਆਂ
ਕਿਸ ਨੇ ਲਗਵਾਇਆ ਇਹ ਨਲਕਾ

ਕੌਣ ਹੈ ਉਹ
ਜਿਸ ਕੋਲ ਅਜੇ ਵੀ ਹੈ ਦੂਜਿਆਂ ਲਈ ਫ਼ਿਕਰ

ਰੁੱਖ ਹੇਠ ਬੈਠਦਾਂ     ਨਲਕੇ ਤੋਂ ਥੋੜ੍ਹੀ ਦੂਰ

ਆਉਂਦੇ ਜਾਂਦੇ ਰੁਕਦੇ ਸਭ ਜਣੇ
ਪਾਣੀ ਪੀਂਦੇ    ਆਪਣੇ ਰਾਹ ਪੈਂਦੇ

ਸ਼ਾਇਦ ਮੇਰੇ ਵਾਂਗ
ਰੁਕਣਾ ਚਾਹੁੰਦੇ ਹੋਣ ਉਹ ਵੀ,
ਉਹਨਾਂ ਨੇ ਵੀ ਸੋਚਿਆ ਹੋਵੇਗਾ
ਪਾਣੀ ਪੀਂਦਿਆਂ ਕੁਝ ਨਾ ਕੁਝ

ਕਾਲੇ ਪਿੰਡੇ ਵਾਲਾ ਭਈਆ
ਨਹਾ ਰਿਹਾ ਹੈ ਮਲ਼ ਮਲ ਸਾਬਣ
ਨੇੜੇ ਦੀ ਕਿਸੇ ਫੈਕਟਰੀ ਦਾ ਮਜ਼ਦੂਰ ਉਹ
ਨਹਾਉਂਦਾ ਨਹਾਉਂਦਾ ਕਰ ਰਿਹਾ ਨਲਕੇ ਨਾਲ ਗੱਲਾਂ

ਗੱਲਾਂ ਕਰਨ ਲਈ
ਹੋਰ ਕੌਣ ਹੈ ਉਹਦੇ ਕੋਲ
ਨਾ ਬੀਵੀ ਨਾ ਬੱਚੇ ਨਾ ਮਾਂ ਨਾ ਭੈਣ
ਨਲਕੇ ਨਾਲ ਕਿਹੋ ਜਿਹਾ ਰਿਸ਼ਤਾ ਉਹਦਾ

ਉਹ ਆਪਣੇ ਪਿੰਡ ਦੇ
ਕਿੰਨੇ ਹੀ ਮੁੰਡਿਆਂ ਨੂੰ ਮਿਲਦਾ ਹੈ
ਨਲਕੇ ਦੇ ਪਾਣੀ ਰਾਹੀਂ
ਆਪਣੇ ਪਿੰਡੇ ਨੂੰ ਛੂੰਹਦਾ

ਨਲਕਾ ਪਤਾ ਨਹੀਂ
ਕਿਸ ਨੇ ਲਗਵਾਇਆ ਹੈ
ਨਾ ਨਲਕਾ ਜਾਣਦਾ ਹੈ
ਨਾ ਉਹ ਭਈਆ
ਨਾ ਮੈਂ
ਨਾ ਲੰਘਦਾ ਕੋਈ ਹੋਰ ਰਾਹੀ

ਮੈਂ ਉਠਦਾ ਹਾਂ
ਫਿਰ ਧੋਂਦਾ ਹਾਂ
ਇੱਕ ਵਾਰ ਹੱਥ ਮੂੰਹ
ਪੀਂਦਾ ਹਾ ਪਾਣੀ

ਨਲਕੇ ਰਾਹੀਂ
ਮੈਂ ਧਰਤੀ ਦੀ ਗਹਿਰਾਈ ਨਾਲ
ਜੁੜਦਾ ਹਾਂ ॥

# ਮਸਤਕ ਅੰਦਰ

ਖੇਡਾਂ
ਮੈਂ ਖੇਡਾਂ
ਕਿਉਂ ਖੇਡਾਂ
ਕਿੰਨੀਆਂ ਖੇਡਾਂ
ਖੇਡਾਂ
ਖੇਡਾਂ ਮੈਂ
ਖੇਡਾਂ ਕਿਉਂ
ਖੇਡਾਂ ਕਿੰਨੀਆਂ

ਖੇਡਾਂ
ਖੇਡੇ



# ਪੱਥਰ

ਇੱਕ ਦਿਨ
ਮੈਂ ਨਦੀ ਕਿਨਾਰੇ ਪਏ ਪੱਥਰ ਨੂੰ
ਪੱਥਰ ਦੀ ਭਾਸ਼ਾ 'ਚ ਪੁਛਦਾ ਹਾਂ

ਤੂੰ ਬਨਣਾ ਚਾਹੇਂਗਾ
ਕਿਸੇ ਕਲਾਕਾਰ ਹੱਥੋਂ
ਇੱਕ ਕਲਾਕ੍ਰਿਤ

ਤੈਨੂੰ ਫਿਰ ਰੱਖਿਆ ਜਾਵੇਗਾ
ਕਿਸੇ ਆਰਟ ਗੈਲਰੀ ਵਿੱਚ

ਦੂਰੋਂ ਦੂਰੋਂ ਆਵਗੀ ਦੁਨੀਆਂ ਦੇਖਣ

ਤੇਰੇ ਰੰਗ ਰੂਪ ਆਕਾਰ ਉਪਰ
ਲਿਖੇ ਜਾਣਗੇ ਲੱਖਾਂ ਲੇਖ

ਪੱਥਰ ਹਿਲਦਾ ਹੈ
ਨਾਂਹ ਨਾਂਹ
ਮੈਨੂੰ ਪੱਥਰ ਹੀ ਰਹਿਣ ਦਿਓ
ਹਿ ਲ ਦਾ ਪੱਥਰ
ਐਨਾ ਕੋਮਲ
ਐਨਾ ਕੋਮਲ ਤਾਂ
ਮੈਂ ਕਦੇ ਫੁੱਲ ਵੀ ਨਹੀਂ ਤੱਕਿਆ ॥

## ਕਾ.ਗਜ਼

ਹੁਣ ਤੱਕ ਸੀ ਜੋ ਖਾਲ੍ਹੀ ਕਾਗਜ਼
ਸੋਚਦਾ ਸੀ
ਕੀ ਲਿਖਿਆ ਜਾਵੇਗਾ ਮੇਰੇ 'ਤੇ
ਕਿਉਂ ਲਿਖਿਆ ਜਾਵੇਗਾ
ਕਦੋਂ ਲਿਖਿਆ ਜਾਵੇਗਾ

ਕਾਗਜ਼ ਉਪਰ ਲਿਖਿਆ ਜਾਂਦਾ ਹੈ
ਪੂਰੇ ਮਹੀਨੇ ਦਾ ਹਿਸਾਬ-ਕਿਤਾਬ
ਲੈਣਾ ਦੇਣਾ
ਸਿਰ ਟੁਟਦੀਆਂ ਕਿਸ਼ਤਾਂ
ਤੇ ਹੋਰ ਕਿੰਨਾ ਹੀ ਕੁਝ
ਜਿਸ ਦੀ ਸਮਝ
ਸਿਰਫ਼ ਲਿਖਣ ਵਾਲੇ ਨੂੰ ਆਵੇ

ਕਾਲਾ ਹੋਇਆ ਕਾਗਜ਼ ਸੋਚੇ
ਕਿੰਨ੍ਹਾ ਅਜੀਬ ਹੈ ਬੰਦਾ
ਆਪਣੀ ਕਬੀਲਦਾਰੀ
ਮੇਰੇ ਸਿਰ ਮੜ੍ਹੀ ਜਾਵੇ

ਸੋਚਦਾ ਸੋਚਦਾ
ਹਵਾ
ਨਾਲ
ਉਡਦਾ ਕਾਗਜ਼
ਪੈਂਦੇ ਮੀਂਹ ਵਿੱਚ
ਭਿੱਜਣ ਲਈ ਕਾਹਲਾ ਹੈ ॥

## ਦੋ ਪਲ ਦੇਵ ਨਾਲ

ਮੇਰੀ ਚੁੱਪ
ਤੇਰੀ ਚੁੱਪ ਨਾਲ
ਗੱਲਾਂ ਕਰ ਰਹੀ ਹੈ

ਮੌਨ ਦੇ ਅਨੰਤ ਕੈਨਵਸ 'ਤੇ
ਫੈਲ੍ਹ ਰਹੇ ਨੇ ਸਭ ਰੰਗ
ਇਕ
ਰੰਗ
ਹੋਏ

ਸਭ
ਸ਼ਬਦ
ਇਕ
ਸ਼ਬਦ
ਹੋਏ

ਮੈਂ
ਸੰਘਣੇ
ਰੁੱਖ ਹੇਠਾਂ
ਸ਼ਾਂਤ
ਬੈਠਾ
ਹਾਂ

ਦੇਵ : ਕਵੀ ਤੇ ਚਿਤਰਕਾਰ, ਰੁਬੀਗਨ ਤੇ ਬਾਰਸੀਲੋਨਾ ਦਾ ਬਸ਼ਿੰਦਾ

## ਕਰਾਮਾਤ

ਸਲੀਬ ਦੀ ਸ਼ਕਲ 'ਚ ਖੋਲ੍ਹਦਾ ਬਾਹਾਂ
ਘੁੰਮਦਾ ਹੈ ਬੱਚਾ ਊਰੀ ਵਾਂਗ
ਘੁੰਮਦਾ ਹੈ ਬਾਹਾਂ ਫੈਲ੍ਹਾਉਂਦਾ

ਇਕ ਪਲ
ਸਭ ਕੁਝ

ਸਾਫ਼ ਪੱਧਰਾ ਨਜ਼ਰ ਆਉਂਦਾ ਬੱਚੇ ਨੂੰ
ਬੱਚਾ ਘੁੰਮਦਾ ਬਾਹਾਂ ਫੈਲ੍ਹਾਉਂਦਾ

ਰੁਕਦਾ ਪਲ ਦੀ ਪਲ ਪੂਰੀ ਸ਼ਕਤੀ ਨਾਲ
ਪੈਰ ਜਮਾਉਂਦਾ ਧਰਤੀ 'ਤੇ
ਦੇਖਦਾ ਹੈ ਬੱਚਾ

ਘੁੰਮਦਾ ਹੈ ਸਾਰਾ ਆਲਾ ਦੁਆਲਾ

ਆਪਣੀ ਇਸ ਕਰਾਮਾਤ 'ਤੇ ਹਸਦਾ ਹੈ ਬੱਚਾ ॥

## ਨਾਂ ਨਹੀਂ ਸੁੱਝਿਆ

ਉਹ ਰੁੱਖ ਜਿਸ ਦੇ ਪੱਤੇ ਹਰੇ
ਤੇ ਫੁੱਲ ਲਾਲ ਹਨ

ਕੀ ਅਸਲ ਵਿਚ ਹੀ
ਉਹ ਰੁੱਖ ਉਹੋ ਜਿਹਾ ਹੀ ਹੈ
ਜਿਹੋ ਜਿਹਾ ਦਿਖਾਈ ਦਿੰਦਾ ਹੈ

ਮੈਂ ਮੁਸਕਰਾਉਂਦਾ ਹਾਂ
ਤੈਨੂੰ ਜੀ ਆਇਆਂ ਨੂੰ ਆਖਦਾ ਹਾਂ ॥

## ਇਕ ਵਾਰ ਫਿਰ

ਇਨਕਲਾਬ ਜਿੰਦਾਬਾਦ
ਇਨਕਲਾਬ ਜਿੰਦਾਬਾਦ

ਇਸ ਸ਼ਬਦ ਨੂੰ ਜਿੰਦਾ ਕਰਨ ਲਈ
ਮੈਂ ਇਕ ਵਾਰ ਫਿਰ ਲਿਖਦਾ ਹਾਂ

ਇਨਕਲਾਬ ਜਿੰਦਾਬਾਦ

ਮੈਂ ਇਕ ਵਾਰ ਫਿਰ
ਇਨਕਲਾਬ ਜਿੰਦਾਬਾਦ
ਇਕ ਵਾਰ ਫਿਰ

# ਹਾਰੂਨ ਮੇਰਾ ਦੋਸਤ ਹੈ

ਹਾਰੂਨ ਮੇਰਾ ਦੋਸਤ ਹੈ। ਕਦੇ ਕਦੇ ਆਖਦਾ ਹੈ ਆ ਆਪਾਂ
ਅਜਿਹੀ ਥਾਂ ਚੱਲੀਏ ਜੋ ਇਸ ਧਰਤੀ 'ਤੇ ਨਹੀਂ ਹੈ।
ਹਾਰੂਨ ਕੱਲ੍ਹ ਮੈਨੂੰ ਮਿਲਣ ਆਇਆ ਤੇ ਆਉਂਦਿਆਂ
ਹੀ ਪੁਛਣ ਲੱਗਿਆ - ਯਾਰ ਇਸ ਵੇਲੇ ਆਪਾਂ ਧਰਤੀ
ਦੇ ਕਿਹੜੇ ਭਾਗ 'ਚ ਹਾਂ।
ਇਸ ਤੋਂ ਪਹਿਲਾਂ ਕਿ ਮੈਂ ਜਵਾਬ ਦਿੰਦਾ, ਉਹਨੇ ਆਪਣੇ
ਪਿਤਾ ਰਸ਼ੀਦ ਦਾ ਜ਼ਿਕਰ ਛੇੜਿਆ, ਆਪਣੀ ਮਾਂ ਸੁਰਈਆ
ਨੂੰ ਯਾਦ ਕੀਤਾ।
ਮੈਂ ਉਹਦੀਆਂ ਅੱਖਾਂ ਚੋਂ ਡਿਗਦੇ ਹੰਝੂ ਦੇਖਦਾ ਹਾਂ ਤੇ
ਉਸਦੇ ਸਿਰ ਨੂੰ ਆਪਣੀ ਬੁੱਕਲ 'ਚ ਰਖਦਾ ਹਾਂ।
ਉਹ ਬੋਲਦਾ ਹੈ - ਕੀ ਤੂੰ ਕਦੇ ਮੇਰੇ ਪਿਤਾ ਦੀ ਕਹਾਣੀ 'ਚ
ਆਕਾਸ਼ 'ਤੇ ਉਡਦੀਆਂ ਮਛਲੀਆਂ ਨੂੰ ਦੇਖਿਆ ਹੈ ।
ਕੀ ਤੂੰ ਕਦੇ ਅਜ਼ਰਾਇਲ ਦੀ ਰੇਲ ਗੱਡੀ 'ਤੇ ਸਫ਼ਰ ਕੀਤਾ ਹੈ।

ਮੈਂ ਤੈਥੋਂ ਆਪਣੇ ਸਵਾਲਾਂ ਦੇ ਜਵਾਬ ਲੈਣ ਨਹੀਂ ਆਇਆ
ਸਗੋਂ ਇਹ ਦੱਸਣ ਆਇਆ ਹਾਂ ਕਿ ਮੈਂ ਇਹਨਾ
ਪਲਾਂ ਵਿੱਚ ਇਕ ਦਮ ਮਜ਼ਬੂਤ ਹੋ ਜਾਣਾ ਚਾਹੁੰਦਾ ਹਾਂ
ਇਹਨਾ ਪਲਾਂ ਵਿਚ ਇਕ ਦਮ ਪਾਣੀ ਦੇ ਬੁਲਬਲੇ
ਵਾਂਗ ਟੁੱਟ ਜਾਣਾ ਚਾਹੁੰਦਾ ਹਾਂ।

# ਸਫ਼ਰ

ਮੇਰਾ ਇਕ ਪਾਠਕ
ਅੰਡੇਮਾਨ ਨਿਕੋਬਾਰ ਦਾ ਸੰਥਾਲੀ ਹੈ

ਦੂਜਾ
ਸਾਈਬਰ 'ਤੇ
ਕਿਸੇ ਨਵੀਂ ਖੋਜ ਵਿਚ
ਰੁੱਝਿਆ ਹੋਇਆ ਹੈ

ਮੈਂ ਤੀਜੇ ਪਾਠਕ ਦੀ ਤਲਾਸ਼ 'ਚ ਹਾਂ

ਆਪਣੇ ਪੈਰ ਦੇ ਜ਼ਖ਼ਮ ਨੂੰ
ਨਿੰਮ ਦੇ ਤੇਲ ਨਾਲ ਧੋ ਰਿਹਾ ਹਾਂ ॥

# ਮਾਘੀ ਨੱਚੇ

ਮਾਘੀ ਨੱਚੇ
ਅੰਦਰਲੀ ਤਾਲ 'ਤੇ ਸੁਰ ਹੋਇਆ ਪ੍ਰਕਿਰਤੀ ਨਾਲ
ਆਕਾਸ਼ ਵੰਨ੍ਹੀਂ ਬਾਹਾਂ ਉਲਾਰੀ
ਮਾਘੀ ਨੱਚੇ     ਨੱਚੀ ਜਾਵੇ

ਕੋਲੋਂ ਲੰਘਦੇ ਲੋਕੀਂ ਹੈਰਾਨ
ਨਾ ਵਿਆਹ ਕਿਸੇ ਦੇ
ਨਾ ਜੰਮਿਆਂ ਮੁੰਡਾ ਇਹਦੇ
ਕਿਧਰੇ ਕੋਈ ਢੋਲ ਨਾ ਵੱਜੇ
ਕਿਧਰੇ ਕੋਈ ਗੀਤ ਨਾ ਗਾਵੇ
ਮਾਘੀ ਨੱਚੇ     ਨੱਚੇ ਕਿਉਂ

ਜੀਅ ਕਰੇ ਲੋਕਾਂ ਦਾ
ਨੱਚਣ ਉਹ ਵੀ     ਉਹਦੇ ਵਾਂਗੂੰ
ਪਤਾ ਨ੍ਹੀ ਕਿਹੜੀ ਸ਼ੈਅ     ਰੋਕ ਲੈਂਦੀ ਉਹਨਾਂ ਨੂੰ

ਉਹ ਸੋਚਣ
ਮਾਘੀ ਕਿਵੇਂ ਨੱਚੀ ਜਾ ਰਿਹਾ ਹੈ
ਭਰੇ ਬਾਜ਼ਾਰ ਸਭ ਦੇ ਸਾਹਵੇਂ ਸ਼ਰ੍ਹੇਆਮ

ਉਹਨੂੰ ਤਕਦੇ ਘੜੀ ਪਲ ਲੋਕ
ਯਾਦ ਕਰਦੇ ਆਪੋ ਆਪਣੇ ਧੰਦੇ
ਤੁਰ ਪੈਂਦੇ ਕਾਹਲੇ ਕਦਮੀਂ

ਮਾਘੀ ਨੱਚੇ     ਨੱਚੀ ਜਾਵੇ     ਅੰਦਰਲੀ ਤਾਲ 'ਤੇ
ਸੁਰ ਹੋਇਆ ਆਪਣੇ ਆਪ ਨਾਲ ॥

## ਅੰਨ੍ਹਮ

ਮੈਂ ਇਕ ਇਕ ਕਰਕੇ
ਉਤਾਰਨਾ ਚਾਹੁੰਦਾ ਹਾਂ
ਆਪਣੇ ਸਾਰੇ ਵਸਤਰ

ਮੈਂ ਇਸ ਤਰ੍ਹਾਂ
ਨੰਗਾ ਹੋ ਜਾਣਾ ਚਾਹੁੰਦਾ ਹਾਂ
ਜਿਵੇਂ ਬੱਚਾ ਨੰਗਾ ਹੈ
ਆਪਣੀ ਫੋਟੋ ਵਿਚ

ਮੈਂ ਉਤਾਰ ਦਿੰਦਾ ਹਾਂ
ਇਕ
ਇਕ
ਵਸਤਰ
ਇਕ ਨੂੰ ਛੱਡ ਕੇ

ਮੈਂ ਪੂਰਾ ਨੰਗਾ
ਕਿਉਂ ਨਹੀਂ ਹੋਇਆ ॥

# ਗ਼ਾਲਿਬ ਦੀ ਹਵੇਲੀ

ਮੈਂ ਤੇ ਮਿਤਰ ਕਾਸਿਮ ਗਲੀ 'ਚ ਗ਼ਾਲਿਬ ਦੀ ਹਵੇਲੀ ਦੇ ਸਾਹਮਣੇ ਖੜ੍ਹੇ ਹਾਂ। ਹਵੇਲੀ ਬੰਦ ਸੀ। ਸ਼ਾਇਦ ਚੌਕੀਦਾਰ ਦਾ ਹਵੇਲੀ ਨੂੰ ਖੋਲ੍ਹਣ ਦਾ ਮਨ ਨਾ ਬਣਿਆ ਹੋਵੇ। ਚੌਕੀਦਾਰ, ਮਨ ਤੇ ਗ਼ਾਲਿਬ ਰਲ ਕੇ ਅਜਿਹਾ ਕੁਝ ਸਹਿਜੇ ਹੀ ਕਰ ਸਕਦੇ ਹਨ। ਹਵੇਲੀ ਦੇ ਨਾਲ ਚੁਬਾਰੇ 'ਚੋਂ ਇਕ ਆਦਮੀ ਉਤਰਿਆ ਤੇ ਬੋਲਿਆ - ਹਵੇਲੀ ਕੋ ਉਸ ਜੀਨਾ ਸੇ ਦੇਖ ਲੋ। ਉਹਨੇ ਪੌੜੀਆਂ ਵੱਲ ਇਸ਼ਾਰਾ ਕੀਤਾ ਜਿਨ੍ਹਾ ਤੋਂ ਉਹ ਉਤਰਿਆ ਸੀ। ਗ਼ਾਲਿਬ ਦੀ ਹਵੇਲੀ ਦੇਖਣ ਲਈ ਪੌੜੀਆਂ ਚੜ੍ਹਨਾ ਕਿੰਨਾ ਜ਼ਰੂਰੀ ਹੈ।

ਪੂਰੇ ਨੌਂ ਸਾਲ ਰਹੇ ਨੇ ਗ਼ਾਲਿਬ ਸਾਹਿਬ ਇੱਥੇ। ਤੇ ਪੂਰੇ ਨੌਂ ਮਹੀਨੇ ਉਹ ਆਪਣੀ ਮਾਂ ਦੇ ਗਰਭ 'ਚ ਰਹੇ। ਬਹੁਤ ਸਾਰੇ ਲੋਕ ਇਸ ਹਵੇਲੀ ਨੂੰ ਦੇਖਣ ਆਉਂਦੇ ਨੇ। ਥੋੜ੍ਹੇ ਦਿਨ ਪਹਿਲਾਂ ਇਕ ਅਫ਼ਰੀਕਨ ਆਇਆ, ਸਿੱਧਾ ਅਫ਼ਰੀਕਾ ਤੋਂ ਸਿਰਫ਼ ਗ਼ਾਲਿਬ ਦੀ ਹਵੇਲੀ ਦੇਖਣ। ਦੇਖਦਾ ਦੇਖਦਾ ਰੋਣ ਲੱਗਿਆ। ਕਿੰਨਾ ਚਿਰ ਰੋਈ ਗਿਆ ਤੇ ਜਾਂਦਾ ਹੋਇਆ ਇਸ ਹਵੇਲੀ ਦੀ ਮਿੱਟੀ ਆਪਣੇ ਨਾਲ ਲੈ ਕੇ ਗਿਆ। ਚੁਬਾਰੇ 'ਚੋਂ ਉਤਰ ਕੇ ਆਇਆ ਉਹ ਆਦਮੀ ਸਾਨੂੰ ਦੱਸ ਰਿਹਾ ਸੀ।

ਮੈਂ ਉਸ ਅਫ਼ਰੀਕਨ ਦੇ ਪੈਰ ਚਿਤਵ ਰਿਹਾ ਸਾਂ। ਉਹਦੇ ਹੰਝੂਆਂ ਦੇ ਸ਼ੀਸ਼ੇ 'ਚੋਂ ਆਪਣਾ ਆਪ ਦੇਖ ਰਿਹਾ ਸਾਂ। ਕਿੱਥੇ ਕਿੱਥੇ ਜਾਂਦੇ ਨੇ ਪੈਰ। ਪੈਰ ਉਸ ਹਰ ਥਾਂ ਜਾਂਦੇ ਨੇ ਜਿੱਥੇ ਹੰਝੂ ਜਾਣਾ ਚਾਹੁੰਦੇ ਨੇ।

ਮੈਨੂੰ ਅੱਖ 'ਚੋਂ ਟਪਕਿਆ ਹਰ ਹੰਝੂ ਗ਼ਾਲਿਬ ਦੀ ਹਵੇਲੀ ਲਗਦਾ ਹੈ॥

# ਪਿਆਰ

ਮੈਂ ਕਿਤੇ ਵੀ ਜਾਵਾਂ
ਮੇਰੇ ਪੈਰਾਂ ਹੇਠ ਵਿਛੀ ਹੁੰਦੀ ਹੈ
ਧਰਤੀ

ਮੈਂ ਧਰਤੀ ਨੂੰ ਪਿਆਰ ਕਰਦਾ ਹਾਂ
ਜਾਂ ਧਰਤੀ ਕਰਦੀ ਮੈਨੂੰ
ਕੀ ਇਸੇ ਦਾ ਨਾਂ ਹੈ ਪਿਆਰ

ਮੈਂ ਕਿਤੇ ਵੀ ਜਾਵਾਂ
ਮੇਰੇ ਸਿਰ 'ਤੇ ਤਣਿਆ ਹੁੰਦਾ ਹੈ
ਆਕਾਸ਼

ਮੈਂ ਆਕਾਸ਼ ਨੂੰ ਪਿਆਰ ਕਰਦਾ ਹਾਂ
ਜਾਂ ਆਕਾਸ਼ ਕਰਦਾ ਹੈ ਮੈਨੂੰ
ਕੀ ਇਸ ਦਾ ਨਾਂ ਹੈ ਪਿਆਰ

ਪਿਆਰ ਧਰਤੀ ਕਰਦੀ ਹੈ ਆਕਾਸ਼ ਨੂੰ
ਆਕਾਸ਼ ਧਰਤੀ ਨੂੰ

ਮੈਂ ਇਹਨਾਂ ਦੋਹਾਂ ਵਿਚਕਾਰ
ਕੌਣ ਹਾਂ

ਕਿਤੇ ਇਹਨਾਂ ਦੋਹਾਂ ਦਾ
ਪਿਆਰ ਤਾਂ ਨਹੀਂ ॥

## ਭੂਰੀ ਕੀੜੀ

ਭੂਰੀ ਕੀੜੀ ਲੜਗੀ
ਹੁੰਦੀ ਵੀ ਭੈੜ੍ਹੀ ਐ
ਬੇਟੂ ਆਖਦਾ ਹੈ
ਆਪਣੀ ਲੱਤ ਤੋਂ ਕੀੜੀ ਝਾੜਦਾ

ਮੈਂ ਹੈਰਾਨ ਹਾਂ
ਕੌਣ ਦੱਸ ਗਿਆ ਉਹਨੂੰ
ਭੂਰੀ ਕੀੜੀ ਭੈੜ੍ਹੀ ਹੁੰਦੀ ਹੈ ॥

## ਖੇਡ

ਅਣਲਿਖਿਆ ਸਫ਼ਾ ਸਾਫ਼
ਸ਼ਬਦਾਂ ਨੂੰ ਸੱਦਾ ਦਿੰਦਾ

ਆਓ ਮੇਰੇ 'ਤੇ ਟਿਕ ਜਾਓ
ਘੜੀ ਪਲ ਆਰਾਮ ਕਰੋ
ਤੇ ਫਿਰ ਪਰਤ ਜਾਓ

ਸ਼ਬਦ ਆਉਂਦੇ ਨੇ
ਤੇ ਘਰ ਪਾ ਕੇ ਬੈਠ ਜਾਂਦੇ ਨੇ

ਸਫ਼ਾ ਉਡੀਕਦਾ ਹੈ ਕੁਝ ਚਿਰ
ਤੇ ਫਿਰ ਸ਼ਬਦਾਂ ਹੇਠੋਂ ਖਿਸਕ ਕੇ
ਹੋ ਜਾਂਦਾ ਹੈ ਅਗਲਾ ਸਫ਼ਾ
ਸਾਫ਼ ਸਫ਼ੈਦ ਅਣਲਿਖਿਆ
ਸ਼ਬਦਾਂ ਨੂੰ ਸੱਦਾ ਦਿੰਦਾ

ਸ਼ਬਦ ਕੌਣ
ਕਾਗਜ਼ ਕੌਣ
ਕਿਹੜੀ ਖੇਡ ਖੇਡਦੇ ॥

# ਹਿੱਕ ਦੀ ਸੰਦੂਕੜੀ

ਆਕਾਸ਼ ਦੇ ਸੰਘਣੇ ਜੰਗਲੀਂ    ਬੱਦਲਾਂ ਦੇ ਰੁੱਖੀਂ
ਚਹਿ-ਚਹਾਉਂਦੇ    ਗੂੜ੍ਹੇ ਫਿੱਕੇ ਸੁਰਮਈ ਚਿੱਟੇ
ਅਣਗਿਣ ਪੰਛੀ
ਹੱਥ ਲਾਇਆਂ ਮੈਲੇ ਹੁੰਦੇ ਪਰੀਆਂ ਦੇ ਵਸਤਰ

ਹੁਣੇ ਤਾਂ ਕੀ ਸੀ ਤਰਤੀਬ
ਝਰਨਿਆਂ ਦੇ ਆਂਗਨ ਝੂਮਦੀਆਂ ਪਾਣੀ ਪੱਤੀਆਂ
ਨ੍ਰਿਤ ਕਰਦੀਆਂ
ਕੀ ਹੋ ਗਈ ਹੁਣੇ
ਪਹਾੜ ਜਿਉਂ ਉੱਚੇ ਨੀਵੇਂ    ਕੰਦਰਾਵਾਂ ਦੇ ਭੇਤ ਲੁਕਾਉਂਦੇ

ਹੁਣੇ ਰਮਤੇ ਜੋਗੀ    ਚਲਦੇ ਭਲੇ    ਬਰਸਦੇ ਨੂਰ
ਹਸਦੇ ਖੇਡਦੇ    ਰੂਹ ਤੀਕ ਭਿਉਂ ਜਾਂਦੇ

ਹੁਣੇ ਸਾਧੂ    ਜਟਾਵਾਂ ਧਾਰੀ    ਜਟਾਵਾਂ 'ਚ ਭਟਕੇ
ਭਭੂਤੀ ਮਲਦੇ    ਧੂਣੀ ਤਪਦੇ    ਰਾਹ ਤਲਾਸ਼ਦੇ

ਇਕ ਚੁੱਪ ਸਥਿਰ ਬੱਦਲਾਂ ਅੰਦਰ    ਲਿਖਦੀ
ਆਦਿ-ਲਿਪੀ 'ਚ ਪੱਤਰ

ਉਠਾਵਾਂਗੀ ਕਿਸ ਤੋਂ ਅੱਖਰ
ਜਾਣਾਂਗੀ ਕਿਵੇਂ    ਮਨ ਦੀ ਲੀਲਾ
ਹੱਥਾਂ ਦੀਆਂ ਤਲੀਆਂ    ਸਾਂਭਦੀ ਕਣੀਆਂ
ਧਰਤੀ ਛੁਪਾ ਲੈਂਦੀ
ਆਪਣੀ ਹਿੱਕ ਦੀ ਸੰਦੂਕੜੀ 'ਚ
ਸਭ ਚਿੱਠੀਆਂ ॥

# ਦੋ ਬੂੰਦਾਂ ਸਮੁੰਦਰ

੧

ਉਹ ਮੇਰੇ ਘਰ ਤੋਂ
ਚਾਰ ਘਰ ਛੱਡ ਕੇ ਰਹਿੰਦਾ ਹੈ

ਇਹ ਮੈਨੂੰ

ਉਸ ਦਿਨ ਪਤਾ ਲਗਦਾ ਹੈ
ਜਿਸ ਦਿਨ ਉਹ ਹਸਦਾ ਹੈ ॥

੨

ਬੇਟੂ ਮੇਰਾ
ਬਣਾਉਂਦਾ ਹੈ
ਡਰਾਇੰਗ ਕਾਪੀ 'ਤੇ
ਦੀਵਾ

ਤੇਲ ਤੋਂ ਬਿਨ੍ਹਾ ਵੀ ਜਗਦਾ ਹੈ ॥

## ਘੋੜਾ

ਮੈਂ ਘੋੜਾ ਹਾਂ
ਪਤਨੀ ਭੈਣ ਪ੍ਰੇਮਿਕਾ ਦਾ
ਪਿਉ ਦਾ ਪੁੱਤ ਦਾ
ਮਿਤਰ ਦਾ ਭਰਾ ਦਾ
ਉਹਨਾ ਸਭ ਸਕੇ ਸੰਬੰਧੀਆਂ ਦਾ
ਜੋ ਮੈਨੂੰ
ਆਪਣੀ ਖੁਸ਼ੀ ਗਮੀ ਲਈ
ਸੱਦਾ ਦਿੰਦੇ ਨੇ...
... ... ...

ਇਹਨਾਂ ਸਭ ਨਾਲ ਬਣਾਈ ਰੱਖਣ ਲਈ
ਕਦੇ ਸਵਾਰੀ ਬਣਦਾ ਹਾਂ
ਕਦੇ ਭਾਰ ਢੋਂਦਾ ਹਾਂ
ਕਦੇ ਰਥ ਅੱਗੇ ਜੁੜ੍ਹਦਾ ਹਾਂ
ਕਦੇ ਜੰਗ ਦੇ ਮੈਦਾਨ 'ਚ ਲੜ੍ਹਦਾ ਹਾਂ
... ... ...

ਬਸ ਘੜੀ ਪਲ
ਖੜ੍ਹਾ ਖੜੋਤਾ ਸੌਂਦਾ ਹਾਂ
ਸਭ ਨਾਲ ਤੰਦ ਜੋੜੀ ਰੱਖਣ ਲਈ
... ... ...

ਮੈਂ ਆਪਣੇ ਆਪ ਦਾ
ਘੋੜਾ ਕਿਉਂ ਨਹੀਂ
ਬੰਦੇ ਨੂੰ ਸੁਪਨਾ ਆਉਂਦਾ ਹੈ
ਤੇ ਟੁੱਟ ਜਾਂਦਾ ਹੈ ॥

## ਪਾਰ

ਮੈਂ ਇਕ ਅਜਿਹੀ ਸ਼ੈਅ ਦੀ ਤਲਾਸ਼ ਵਿਚ ਹਾਂ

ਜੋ ਕਿਸੇ ਸ਼ਬਦ ਨਾਲ ਆਖੀ ਨਾ ਜਾ ਸਕੇ

ਜੋ ਕਿਸੇ ਆਕਾਰ ਵਿਚ ਬੰਨ੍ਹੀ ਨਾ ਜਾ ਸਕੇ

ਜੋ ਕਿਸੇ ਰੰਗ ਨਾਲ ਦੇਖੀ ਨਾ ਜਾ ਸਕੇ

ਮੈਂ ਇਸ ਤਲਾਸ਼ ਵਿਚ ਤੁਰਿਆ ਜਾ ਰਿਹਾ ਹਾਂ

ਸ਼ਬਦਾਂ ਆਕਾਰਾਂ ਰੰਗਾਂ ਦੇ ਨਾਲ ਨਾਲ
ਉਸ ਸ਼ੈਅ ਵਿਚੋਂ ਪਾਰ ਹੁੰਦਾ ਜਾ ਰਿਹਾ ਹਾਂ
ਜਿਸ ਦੀ ਮੈਂ ਤਲਾਸ਼ ਵਿੱਚ ਹਾਂ
ਉਸ
ਤਲਾਸ਼ ਚੋਂ ਵੀ ਪਾਰ ਹੁੰਦਾ ਜਾ ਰਿਹਾ ਹਾਂ ॥

# ਹਰ ਗੱਲ ਦੀ ਕਵਿਤਾ

ਮਨ, ਮਨ ਬਾਰੇ ਸੋਚਦਾ
ਹਸਦਾ ਹੈ ਮਨ ਦੀ ਮੂਰਖਤਾ ਉੱਤੇ

ਮਨ ਨੂੰ ਤਾਂ
ਮਨ ਵੀ ਨਾ ਸਮਝੇ

ਉਦਾਸ ਹੁੰਦਾ ਹੈ
ਤਾਂ ਲਗਦਾ ਹੈ
ਜਿਵੇਂ ਕੁਝ ਖਾਸ
ਲਭਦਾ ਲਭਦਾ
ਗੁਆਚ ਗਿਆ ਹੋਵੇ

ਖੁਸ਼ ਹੁੰਦਾ ਹੈ
ਤਾਂ ਲਗਦਾ ਹੈ
ਜਿਵੇਂ ਹਰ ਸ਼ੈਅ
ਮੇਲਾ ਦੇਖਣ ਆਈ ਹੋਵੇ

ਅਸੰਖ ਕੋਠੜੀਆਂ ਮਨ ਦੀਆਂ

ਕੀ ਆਖਾਂ
ਕੀ ਸਮਝਾਂ
ਕੀ ਹੋਇਆ ਹੈ ਮਨ ਨੂੰ
ਹਰ ਗੱਲ ਦੀ ਕਵਿਤਾ ਬਣਾ ਬੈਠਦਾ ਹੈ ॥

# ਦੋਸਤ ਸ਼ਬਦ

ਕੌਣ ਕੌਣ ਦੋਸਤ ਹੋਂ ਮੇਰੇ
ਮੈਂ ਕਿਸਦਾ ਦੋਸਤ ਹਾਂ

ਦੋਸਤੀ
ਜਮਾਂ ਘਟਾਓ ਗੁਣਾ ਤਕਸੀਮ ਤੋਂ ਬਾਅਦ
ਜੋ ਬਚ ਜਾਂਦਾ ਹੈ
ਕੀ ਉਹੀ ਹੈ ਦੋਸਤੀ

ਮੈਂ ਕਿਸ ਕਿਸ ਲਈ
ਕੀ ਕੀ ਬਚਾਇਆ ਹੈ
ਕਿਉਂ ਬਚਾਇਆ ਹੈ

ਦੋਸਤ ਸ਼ਬਦ ਥੱਕ ਗਿਆ ਹੈ
ਦੋਸਤੀ ਤੋਂ ਬਾਹਰ ਕਿਧਰੇ
ਕਿਸੇ ਰੁੱਖ ਹੇਠਾਂ
ਸੁਸਤਾਉਣਾ ਚਾਹੁੰਦਾ ਹੈ
ਨਦੀ ਵਿੱਚ ਆਪਣੇ ਪੈਰ ਡੁਬੋ
ਝੂਠ ਨੂੰ ਜਲ 'ਚ ਤੇਰ ਦੇਣਾ ਚਾਹੁੰਦਾ ਹੈ

ਦੋਸਤ ਸ਼ਬਦ
ਆਪਣੇ ਅਰਥਾਂ ਲਈ
ਭਾਈ ਕਾਨ੍ਹ ਸਿੰਘ ਨਾਭਾ ਨਾਲ
ਗੋਸ਼ਟੀ ਰਚਾ ਰਿਹਾ ਹੈ ॥

## ਵਕਤ

ਆਪਣੀ ਧੁੱਪ ਦੇ ਚਾਨਣੀ ਖੰਭ ਸਮੇਟ
ਆਲ੍ਹਣੇ 'ਚ ਪਰਤਦੈ ਸੰਧੂਰੀ ਸੂਰਜ
ਲਾਹ ਸੁੱਟਦੈ ਦੇਹ ਆਪਣੀ ਤੋਂ ਕੂੰਜ ਵਾਂਗ ਵਕਤ
ਦਿਨ ਭਰ ਦੀ ਜੰਮੀ ਧੂੜ

ਹਨੇਰੇ ਦੀ ਚਾਦਰ ਕਢਦੀ ਰਾਤ
ਕਿੰਨੇ ਹੀ ਚਮਕਦੇ ਤਾਰਿਆਂ ਦੇ ਫੁੱਲ
ਬਿਲਕੁਲ ਇਸ ਵੇਲੇ ਅੰਦਰਲੇ ਖੰਡਰ੍ਹ ਮਕਬਰਿਆਂ 'ਚ
ਜਾਗ ਰਿਹਾ ਹੁੰਦੈ ਚਾਨਣ

ਕਿੰਨੀ ਕੋਲ ਕੋਲ ਸੁਣ ਰਿਹਾਂ ਇਕ ਆਵਾਜ਼ ਅਣਜਾਣੀ
ਕਿੰਨੀ ਜਾਣੀ ਪਛਾਣੀ
ਦੂਰੋਂ ਬਹੁਤ ਬਹੁਤ ਦੂਰੋਂ ਆਉਂਦੀ

ਪੁੰਗਰ ਰਿਹੈ ਮੇਰੇ ਬੀਜ ਅੰਦਰ ਮੇਰਾ ਬੀਜ

ਚਹਿਕ ਉਠਦੈ ਸੂਰਜ
ਕਿਰਨਾਂ ਬੁਣਦੀਆਂ
ਧੁੱਪ ਛਾਂ ਦੇ ਕਿੰਨੇ ਪੈਟਰਨ

ਵਕਤ ਆਪਣੇ ਕੰਧਾੜੇ 'ਤੇ
ਮਾਸੂਮ ਮੁਸਕ੍ਰਾਹਟ ਸੰਗ
ਨਿਕਲ ਤੁਰਦੈ
ਧਰਤੀ ਦੇ ਨਾਲ ਨਾਲ
ਸਿਰਜਦਾ ਇਤਿਹਾਸ
ਪਲ ਪਲ ਛਿਣ ਛਿਣ ॥

## ਚੁੱਪ ਦਾ ਨਾਚ

ਕਾਗਜ਼ ਦੀ ਖਾਲ਼ੀ ਥਾਂ 'ਤੇ
ਉਦਾਸੀ ਜਸ਼ਨ ਮਨਾ ਰਹੀ ਹੈ

ਉਸ ਕੋਲ ਚੁੱਪ ਦਾ ਨਾਚ ਹੈ ॥

## ਅਜਨਬੀ

ਕਵੀ ਆਪਣੀ ਡਾਇਰੀ ਦੇ
ਕੁਝ ਵਰਕ ਫਰੋਲਦਾ ਹੈ

ਇੱਕ ਅਜਨਬੀ ਨੂੰ ਮਿਲਦਾ ਹੈ ॥

## ਭਾਂਡਾ

ਦੇਹ ਦਾ ਭਾਂਡਾ
ਕਿੰਨਾ ਵੱਡਾ
ਕਦੇ ਵੀ ਛੋਟਾ ਨਾ ਪੈਂਦਾ

ਕਦੇ ਕਦੇ ਕਣ ਮਾਤਰ ਵੀ ਨਾ ਸਮਾ ਪਾਉਂਦਾ

## ਕਾਲਾ ਰੰਗ

ਸਭ ਰੰਗਾਂ ਤੋਂ
ਸੋਹਣਾ ਲਗਦਾ ਹੈ
ਕਾਲਾ ਰੰਗ ਸੜਕ ਦਾ

ਉਹ ਮਿਲਾਉਂਦੀ ਹੈ

ਮੇਰੇ ਘਰ ਨੂੰ
ਤੇਰੇ ਘਰ ਨਾਲ ॥

# ਮੇਕਅਪ ਉਤਾਰ ਰਹੇ ਕਲਾਕਾਰ

ਨਾਟਕ ਦਾ ਆਖਰੀ ਸੀਨ ਖਤਮ ਹੋ ਚੁੱਕਿਆ ਸੀ

ਤਾੜੀਆਂ ਦੀ ਆਵਾਜ਼
ਉਡਦੀ ਧੂੜ ਨਾਲ ਰਲ ਰਹੀ ਸੀ

ਬੱਚੇ ਸੋਚ ਰਹੇ ਸਨ
ਨਾਟਕ ਖਤਮ ਹੋਣ ਤੋਂ ਬਾਅਦ
ਕਿਉਂ ਵਜਾਉਂਦੇ ਹਾਂ ਆਪਾਂ ਤਾੜੀਆਂ

ਸਭ ਲੋਕ ਆਪਣੀਆਂ ਥਾਵਾਂ ਤੋਂ ਉਠਦੇ
ਮਿੱਟੀ ਝਾੜਦੇ
ਆਪਣੇ ਘਰਾਂ ਨੂੰ ਜਾ ਰਹੇ

ਬੱਚੇ ਵੀ ਉਠਦੇ
ਤੇ ਨਾਟਕ ਵਾਲਿਆਂ ਨੂੰ
ਨੇੜੇ ਤੋਂ ਦੇਖਣਾ ਚਾਹੁੰਦੇ

ਖਾਸ ਤੌਰ 'ਤੇ ਉਸਨੂੰ
ਜਿਸਦੇ ਢਿੱਡ ਵਿੱਚ ਛੁਰਾ ਵੱਜਿਆ ਸੀ
ਤੇ ਖ਼ੂਨ ਦੀ ਤਤੀਰੀ ਦੂਰ ਤਕ ਗਈ ਸੀ
ਖਾਸ ਤੌਰ 'ਤੇ ਉਸਨੂੰ
ਜੋ ਬੰਸਰੀ ਵਜਾਉਂਦਾ ਵਜਾਉਂਦਾ
ਹਨੇਰੇ ਵਿੱਚ ਗੁੰਮ ਗੁਆਚ ਜਾਂਦਾ ਸੀ

ਬੱਚੇ ਹੈਰਾਨ ਹੁੰਦੇ ਹਨ

ਸੁਬ੍ਹਾ ਉਠਣ ਤੇ
ਉਹ ਆਪਣੇ ਸੁਪਨੇ
ਇਕ ਦੂਜੇ ਨੂੰ ਦੱਸਣਗੇ ?

## ਲੇਖਾ

ਮੈਂ ਸਭ ਦਾ
ਕੁਝ ਨਾ ਕੁਝ ਦੇਣਾ ਹੈ

ਦੇਣ ਇਹ ਮੈਥੋਂ
ਕਿਵੇਂ ਵੀ ਦਿੱਤਾ ਨ੍ਹੀ ਜਾਣਾ

ਮੇਰੇ ਆਉਂਦੇ ਜਾਂਦੇ ਸਾਹ
ਘੁੰਮਦੀ ਧਰਤੀ ਨਾਲ ਘੁੰਮਦੇ ਹਨ
ਚਮਕਦੇ ਸੂਰਜ ਨਾਲ ਚਮਕਦੇ ਹਨ

ਮੇਰੇ ਕੋਲ ਤੁਹਾਡੇ ਕੋਲ ਭਾਸ਼ਾ ਹੈ

ਮੈਂ ਧੰਨਵਾਦ ਆਖ ਕੇ
ਮੁਕਤ ਹੋ ਸਕਦਾ ਹਾਂ

ਨਦੀਆਂ ਪਹਾੜਾਂ ਮੈਦਾਨਾਂ ਜੰਗਲਾਂ ਪੰਛੀਆਂ ਲਈ
ਮੈਂ ਕਿਹੜਾ ਸਾਧਨ ਚੁਣਾਂ

ਆਪਣੇ ਆਪ ਕੋਲ
ਪਲ ਪਲ ਦਾ ਲੇਖਾ ਦੇਣਾ ਹੈ
ਇਕ ਦਿਨ ॥

# ਉਹ ਆਦਮੀ

ਉਸ ਆਦਮੀ ਕੋਲ ਔਰਤ ਦਾ ਜ਼ਿਕਰ ਕਰੋ
ਉਹ ਮਾਂ ਸ਼ਬਦ ਕਹਿਣ ਵੇਲੇ ਰੋਣ ਲੱਗ ਪਏਗਾ
ਤੇ ਫਿਰ ਕੱਢਣ ਲੱਗੇਗਾ ਗਾਲ਼ਾਂ ਗੰਦੀਆਂ
ਜੋ ਕਿਤੇ ਚੱਕੀਆਂ ਧਰੀਆਂ ਨਾ ਜਾਣ।

ਇਸ ਤੋਂ ਬਿਨ੍ਹਾ ਜਦੋਂ ਵੀ ਮਿਲੋ ਉਸ ਆਦਮੀ ਨੂੰ
ਖਿੜ੍ਹ ਖਿੜ੍ਹਾ ਕੇ ਹੱਸ ਸਕਦੇ ਹੋਂ ਉਹਦੇ ਸੁਣਾਏ ਲਤੀਫ਼ਿਆਂ 'ਤੇ
ਲਤੀਫ਼ੇ ਜ਼ਰਾ ਦੇਰ ਨਾਲ਼ ਸਮਝ ਆਉਣ
ਇਹਦੇ ਵਿਚ ਉਹਦਾ ਕੀ ਕਸੂਰ

ਤੁਸੀਂ ਉਹਨੂੰ ਮਿਲੋ ਉਹ ਤੁਹਾਡੇ ਨਾਲ ਹੱਥ ਮਿਲਾਉਣਾ ਭੁੱਲ ਸਕਦਾ ਹੈ
ਤੁਸੀਂ ਹੈਰਾਨ ਹੋ ਸਕਦੇ ਹੋਂ ਪਹਿਲੀ ਵਾਰ ਮਿਲ ਕੇ ਵੀ
ਕੋਈ ਖੁਲ੍ਹਦਾ ਹੈ ਸਾਰੇ ਦਾ ਸਾਰਾ
ਉਸੇ ਤੋਂ ਜਾਣ ਸਕਦੇ ਹੋਂ, ਮਿਲ ਕੇ ਲੱਖਾਂ ਵਾਰੀ ਵੀ
ਉਹ ਆਪਣੀ ਕੋਠੜੀ ਦਾ ਇਕ ਸੁਰਾਖ਼ ਤਕ ਵੀ ਖੁਲ੍ਹਣ ਨਹੀਂ ਦਿੰਦਾ

ਖੇਡ ਖ਼ਤਮ ਨਹੀਂ ਹੁੰਦੀ
ਉਹ ਆਦਮੀ ਨੱਚਣ ਲਗਦਾ ਹੈ
ਨੱਚਣ ਲਗਦਾ ਹੈ ਬੰਦ ਕਮਰੇ ਵਿਚ
ਨਚਦਾ ਨਚਦਾ
ਭਾਲਣ ਲਗਦਾ ਹੈ ਆਪਣੇ ਅੰਦਰ ਕੋਈ ਜਗ੍ਹਾ
ਜਿਸ ਵਿਚ
ਉਹ ਜਦੋਂ ਵੀ ਚਾਹੇ
ਨੱਚ ਸਕੇ
ਬੰਦ ਕਮਰੇ ਨੂੰ ਖੋਲ੍ਹ ਸਕੇ ॥

# ਤੇਰੀ ਯਾਦ

ਤੇਰਾ ਖ਼ਤ ਮਿਲਿਆ
ਤੂੰ ਲਿਖਿਆ ਯਾਦ !
ਕਿਹੋ ਜਿਹੀ ਸ਼ੈਅ ਇਹ
ਲੱਖਾਂ ਸ਼ੈਆਂ ਨੂੰ ਸਮੋਈ ਬੈਠੀ

ਬੈਠੀ ਬੈਠੀ ਗਾਉਣ ਲਗਦੀ
ਗਾਉਂਦੀ ਗਾਉਂਦੀ ਨੱਚਣ ਲਗਦੀ
ਨਚਦੀ ਨਚਦੀ ਖਿੜ੍ਹ ਖਿੜ੍ਹ ਹਸਦੀ
ਹਸਦੀ ਹਸਦੀ ਰੋਣ ਲਗਦੀ
ਰੋਂਦੀ ਰੋਂਦੀ ਕੀ ਹੋਣ ਲਗਦੀ

o

ਜਿਨ੍ਹਾਂ ਸ਼ੈਆਂ ਦੀ ਸਮਝ ਨਾ ਆਵੇ
ਉਹ ਸ਼ੈਆਂ ਕਿੱਥੇ ਵਸਣ
ਜਿੱਥੇ ਵੀ ਵਸਣ ਸੁਖੀ ਵਸਣ

o

ਵਸਣਾ ਯਾਦ 'ਤੋਂ ਬਾਹਰ
ਹੈ ਕਿੱਥੇ ਕਿੱਥੇ
ਮੈਂ ਬੈਠਾ ਆਪਣੀ ਡਾਇਰੀ ਫੋਲਾਂ

ਪਤਨੀ ਆਖਦੀ ਹੈ
ਹੁਣ ਨਹੀਂ ਲਿਖੀ ਜਾਂਦੀ ਤੁਹਾਡੇ ਤੋਂ
ਪਹਿਲਾਂ ਵਰਗੀ ਕਵਿਤਾ

ਯਾਦ ਤੇਰੀ ਦੇ ਨਾਲ
ਮੈਨੂੰ ਪਹਿਲਾਂ ਦੀ
ਉਹ ਕਵਿਤਾ ਯਾਦ ਆਵੇ
ਜੋ ਕਦੇ ਕਦੇ ਭੁੱਲ ਜਾਂਦਾ ਹਾਂ
ਪਰ ਭੁੱਲਣ ਵਾਲੀ ਨਹੀਂ ॥

# ਮਾਂ ਨੂੰ

ਮੈਂ ਮਾਂ ਨੂੰ ਪਿਆਰ ਕਰਦਾ ਹਾਂ
ਇਸ ਕਰਕੇ ਨਹੀਂ
ਕਿ ਉਸਨੇ ਜਨਮ ਦਿੱਤਾ ਹੈ ਮੈਨੂੰ
ਇਸ ਕਰਕੇ ਵੀ ਨਹੀਂ
ਕਿ ਉਸਨੇ ਪਾਲਿਆ ਪੋਸਿਆ ਹੈ ਮੈਨੂੰ

ਮੈਂ ਮਾਂ ਨੂੰ ਪਿਆਰ ਕਰਦਾ ਹਾਂ
ਇਸ ਕਰਕੇ
ਕਿ ਉਸਨੂੰ
ਆਪਣੇ ਦਿਲ ਦੀ ਗੱਲ ਕਹਿਣ ਲਈ
ਸ਼ਬਦਾਂ ਦੀ ਲੋੜ ਨਹੀਂ ਪੈਂਦੀ ਮੈਨੂੰ ॥

## ਪੰਛੀਆਂ ਨੂੰ ਖ਼ਤ

ਮੈਂ ਪੰਛੀਆਂ ਨੂੰ ਖ਼ਤ ਲਿਖਣਾ ਹੈ
ਮੈਂ ਪੰਛੀਆਂ ਨੂੰ ਖ਼ਤ ਲਿਖਣਾ ਹੈ
ਮੈਂ ਪੰਛੀਆਂ ਨੂੰ ਖ਼ਤ ਲਿਖਣਾ ਹੈ
ਮੈਂ ਪੰਛੀਆਂ ਨੂੰ ਖ਼ਤ ਲਿਖਣਾ ਹੈ
ਮੈਂ ਪੰਛੀਆਂ ਨੂੰ ਖ਼ਤ ਲਿਖਣਾ ਹੈ
ਮੈਂ ਪੰਛੀਆਂ ਨੂੰ ਖ਼ਤ ਲਿਖਣਾ ਹੈ
ਮੈਂ ਪੰਛੀਆਂ ਨੂੰ ਖ਼ਤ ਲਿਖਣਾ ਹੈ

ਮੈਂ ਪੰਛੀਆਂ ਨੂੰ ਖ਼ਤ ਲਿਖਣਾ ਹੈ

ਲੱਖਾਂ ਕਰੋੜਾਂ ਅਰਬਾਂ ਖਰਬਾਂ ਵਾਰੀ ਲਿਖ ਕੇ ਵੀ
ਨਹੀਂ ਲਿਖ ਹੋਣਾ ਮੇਰੇ ਤੋਂ
ਪੰਛੀਆਂ ਨੂੰ ਖ਼ਤ ॥

# AKAARAN

*poems in Punjabi by*
*gurpreet*



ਪ੍ਰਸਤੁਤੀ : ਸੁਰਮੇਲ
ਸਫ਼ਾ 7 ਤੇ ੧੯ਓਂ ਨੂੰ ਸੁਖ਼ਨਸਾਰ ਨੇ ਵਾਹਿਆ ਹੈ
ਸਰਵਰਕ ਫੋਟੋ : ਸੁਰਿੰਦਰ ਸਾਗਰ
ਸ਼ਬਦ ਸੰਯੋਜਕ : ਐਨ ਮਹਿਤਾ
ਪ੍ਰਕਾਸ਼ਕ : ਪ੍ਰਤੀਕ ਪਬਲੀਕੇਸ਼ਨਜ਼,
53 - ਏ, ਰਣਜੀਤ ਨਗਰ ਪਟਿਆਲਾ ਫੋਨ : 211463
ਛਾਪਕ : ਐਕੂਰੇਸੀਆ ਪ੍ਰਿੰਟੋਗ੍ਰਾਫਰਜ਼, ਪਟਿਆਲਾ

ਮੁੱਲ : ੧੦੦ ਰੁਪਏ